
ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਸਾਵਣ-ਭਾਦੋਂ, ਨਾਨਕਸ਼ਾਹੀ ੫੪੨ ਅਗਸਤ 2010

ਜਿਲਦ ੫੪ ਅੰਕ ੫

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐੱਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

***ਗੁਰਬਾਣੀ ਵਿਚਾਰ :***

# ਭਾਦਉ ਭਰਮਿ ਭੁਲੀ...

*ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥*
*ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥*
*ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥*
*ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥*
*ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥*
*ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥੧੦॥*

*(ਪੰਨਾ ੧੧੦੮)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬਾਰਹਮਾਹਾ ਰਾਗ ਤੁਖਾਰੀ ਦੀ ਇਸ ਪਾਵਨ ਪਉੜੀ ਦੇ ਦੁਆਰਾ ਭਾਦਰੋਂ ਮਹੀਨੇ ਨਾਲ ਸੰਬੰਧਿਤ ਪ੍ਰਾਕ੍ਰਿਤਕ ਦ੍ਰਿਸ਼ ਚਿਤਰਦਿਆਂ ਜੀਵ-ਆਤਮਾ ਦਾ ਪਤੀ-ਪਰਮਾਤਮਾ ਤੋਂ ਵਿਛੋੜੇ ਦੀ ਹਾਲਤ ਦਾ ਤੀਬਰ ਅਨੁਭਵ ਕਰਾਉਂਦੇ ਹੋਏ ਮਨੁੱਖ-ਮਾਤਰ ਨੂੰ ਪ੍ਰਭੂ-ਨਾਮ ਦੇ ਗੁਰਮਤਿ ਗਾਡੀ ਰਾਹ ਨੂੰ ਅਪਣਾਉਣ ਹਿਤ ਪ੍ਰੇਰਿਤ ਕਰਦੇ ਹਨ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੀਵ-ਇਸਤਰੀ ਭਾਦਰੋਂ ਦੇ ਮਹੀਨੇ ਪ੍ਰਭੂ-ਨਾਮ ਦੇ ਗਾਡੀ ਮਾਰਗ ਤੋਂ ਭਟਕ ਕੇ ਆਪਣਾ ਜਵਾਨੀ ਦਾ ਸਿਖਰਲਾ ਕੀਮਤੀ ਵੇਲਾ ਗੁਆ ਬੈਠਦੀ ਹੈ ਜਦਕਿ ਇਸ ਮਹੀਨੇ ਪ੍ਰਾਕ੍ਰਿਤਕ ਦ੍ਰਿਸ਼ ਇਹ ਵੇਲਾ ਸੰਭਾਲਣ ਹਿਤ ਪ੍ਰੇਰਨਾਦਾਇਕ ਹੋਣਾ ਚਾਹੀਦਾ ਸੀ। ਭਾਦਰੋਂ ਦੇ ਮਹੀਨੇ ਇਧਰ-ਉਧਰ ਪਾਣੀ ਭਰਿਆ ਦਿੱਸਦਾ ਹੈ। ਇਹ ਮੀਂਹ ਵਰ੍ਹਨ ਦੀ ਬਹਾਰ ਹੈ। ਇਸ ਦਾ ਅਨੰਦ ਮਾਣਿਆ ਜਾ ਸਕਦਾ ਸੀ।

ਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਜਦੋਂ ਭਾਦਰੋਂ ਮਹੀਨੇ ਦੀ ਕਾਲੀ ਰਾਤ ਦੌਰਾਨ ਮੀਂਹ ਵਰ੍ਹਦਾ ਹੈ ਅਤੇ ਡੱਡੂ ਗੁੜੈਂ-ਗੁੜੈਂ ਪਏ ਕਰਦੇ ਹਨ ਅਤੇ ਮੋਰ ਵੀ ਬੋਲਦੇ ਹਨ; ਇਸ ਵੇਲੇ ਪ੍ਰਭੂ-ਨਾਮ ਤੋਂ ਵਿਛੜੀ ਜੀਵ-ਇਸਤਰੀ ਨੂੰ ਸੁਖ ਕਿਉਂ ਹੋਵੇਗਾ? ਭਾਵ ਸੁਖ ਨਹੀਂ ਮਿਲ ਸਕਦਾ। ਪਪੀਹਾ ਵੀ 'ਪ੍ਰਿਉ-ਪ੍ਰਿਉ' ਪਿਆ ਕਰਦਾ ਹੈ ਭਾਵ ਆਪਣੇ ਮਾਲਕ ਨੂੰ ਯਾਦ ਕਰਦਾ ਹੈ ਪਰ ਜੀਵ-ਇਸਤਰੀ ਇਹ ਅਤਿ ਜ਼ਰੂਰੀ ਕਾਰਜ ਭੁਲਾ ਬੈਠਦੀ ਹੈ। ਭਾਦਰੋਂ ਦੇ ਮਹੀਨੇ ਸੱਪ ਆਪਣੀਆਂ ਖੁੱਡਾਂ ਤੋਂ ਬਾਹਰ ਨਿਕਲ ਆਉਂਦੇ ਹਨ ਤੇ ਡੰਗ ਮਾਰਦੇ ਹਨ। ਤਲਾਬ, ਛੱਪੜ, ਟੋਬੇ ਆਦਿ ਨੱਕੋ-ਨੱਕ ਭਰੇ ਹੁੰਦੇ ਹਨ। ਮੱਛਰ ਡੰਗ ਮਾਰਦਾ ਫਿਰਦਾ ਹੈ। ਪਰਮਾਤਮਾ ਪ੍ਰੀਤਮ ਦੇ ਨਾਮ ਤੋਂ ਵਿਹੂਣੀ ਜੀਵ-ਇਸਤਰੀ ਨੂੰ ਸੁਖ ਕਿਉਂ ਮਿਲੇਗਾ। ਅੰਤ ਵਿਚ ਗੁਰੂ ਸਾਹਿਬ ਸਪਸ਼ਟ ਕਰਦੇ ਹਨ ਕਿ ਜੀਵਨ ਰੂਪੀ ਭਾਦਰੋਂ ਦਾ ਮਹੀਨਾ ਅਰਥ ਭਰਪੂਰ ਬਣ ਸਕਦਾ ਹੈ ਜੇਕਰ ਗੁਰੂ ਦੀ ਸਿੱਖਿਆ ਅਨੁਸਾਰ ਚਲਿਆ ਜਾਏ ਭਾਵ ਗੁਰਮਤਿ ਦੇ ਨਿਰਮਲ ਉਪਦੇਸ਼ ਨੂੰ ਕਮਾਉਣਾ ਹੀ ਯੋਗ ਹੈ। ■

ਸੰਪਾਦਕੀ

# ਕੌਮੀ ਅਜ਼ਾਦੀ ਵਿਚ ਸਿੱਖਾਂ ਦਾ ਭਰਪੂਰ ਹਿੱਸਾ ਹੋਣ ਦੇ ਬਾਵਜੂਦ ਉਤਰ ਅਜ਼ਾਦੀ ਕਾਲ ਦਾ ਸਿੱਖ ਵਿਰੋਧੀ ਵਰਤਾਰਾ ਕਿਉਂ?

*ਅਜ਼ਾਦੀ ਹਰੇਕ ਮਨੁੱਖ-ਮਾਤਰ ਦੀ ਇਕ ਕੁਦਰਤੀ ਇੱਛਾ ਹੈ। ਅਜ਼ਾਦੀ ਦੇ ਮਾਹੌਲ ਵਿਚ ਮਨੁੱਖੀ ਮਨ ਖੁਸ਼ੀ ਮਹਿਸੂਸਦਾ ਹੈ। ਜਦੋਂ ਅਜ਼ਾਦੀ ਖੁੱਸ ਜਾਂਦੀ ਹੈ ਤਾਂ ਮਨੁੱਖ ਦੀ ਰੂਹ ਦੁਖੀ ਹੁੰਦੀ ਹੈ। ਖੁੱਸੀ ਹੋਈ ਅਜ਼ਾਦੀ ਨੂੰ ਮੁੜ ਪ੍ਰਾਪਤ ਕਰਨ ਵਾਸਤੇ ਕਿਸੇ ਵੀ ਮਨੁੱਖ-ਮਾਤਰ ਦਾ ਯਤਨਸ਼ੀਲ ਹੋਣਾ ਸੁਭਾਵਿਕ ਵੀ ਹੈ ਤੇ ਪ੍ਰਸ਼ੰਸਾਯੋਗ ਵੀ। ਐਪਰ ਦੁਨੀਆਂ ਉੱਪਰ ਮਨੁੱਖ ਵੱਲੋਂ ਹੀ ਮਨੁੱਖ ਨੂੰ ਗ਼ੁਲਾਮ ਬਣਾਉਣ ਦਾ ਅਣਚਾਹਿਆ ਵਰਤਾਰਾ ਲੰਮੇ ਸਮੇਂ ਤੋਂ ਚੱਲਦਾ ਆ ਰਿਹਾ ਹੈ। ਮਨੁੱਖ ਦੁਆਰਾ ਮਨੁੱਖ ਨੂੰ ਗ਼ੁਲਾਮ ਬਣਾਉਣ ਦੇ ਅਣਚਾਹੇ ਵਰਤਾਰੇ ਦਾ ਇਕ ਵਿਆਪਕ ਰੂਪ ਹੈ, ਬਲਵਾਨ ਦੇਸ਼ਾਂ ਦੁਆਰਾ ਕਮਜ਼ੋਰ ਦੇਸ਼ਾਂ ਨੂੰ ਗ਼ੁਲਾਮ ਬਣਾਉਣਾ ਜਾਂ ਬਲਵਾਨ ਕੌਮਾਂ ਵੱਲੋਂ ਕਮਜ਼ੋਰ ਕੌਮਾਂ ਨੂੰ ਗ਼ੁਲਾਮ ਬਣਾਉਣਾ। ਇਹ ਵਰਤਾਰਾ ਅਤਿਅੰਤ ਘ੍ਰਿਣਤ ਹੈ ਜੋ ਸਦੀਆਂ ਤਕ ਚਲਦਾ ਰਿਹਾ ਹੈ ਅਤੇ ਕਈ ਰੂਪਾਂ 'ਚ ਅਜੇ ਵੀ ਜਾਰੀ ਹੈ। ਸਾਡਾ ਆਪਣਾ ਦੇਸ਼ ਭਾਰਤ ਵਰਸ਼ ਭਾਵੇਂ ਕੁਦਰਤੀ ਸਾਧਨਾਂ ਪੱਖੋਂ ਇਕ ਭਰਪੂਰ ਵਰੋਸਾਇਆ ਹੋਇਆ ਦੇਸ਼ ਰਿਹਾ ਹੈ ਪਰ ਇਹ ਕਈ ਸਦੀਆਂ ਤਕ ਵੱਖ-ਵੱਖ ਦੇਸ਼ਾਂ ਅਤੇ ਕੌਮਾਂ ਦਾ ਗ਼ੁਲਾਮ ਰਿਹਾ। ਇਸ ਸਚਾਈ ਨੂੰ ਮੰਨਿਆ ਜਾਣ ਲੱਗ ਪਿਆ ਹੈ ਕਿ ਸਦੀਆਂ ਦੀ ਕੌਮੀ ਗ਼ੁਲਾਮੀ ਦੇ ਬੰਧਨ ਕੱਟਣ ਦੀ ਪਹਿਲਕਦਮੀ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਹੀ ਕੀਤੀ। ਆਪ ਨੇ ਬਦੇਸ਼ੀ ਮੂਲ ਦੇ ਲੋਧੀ ਹਾਕਮਾਂ ਦੀਆਂ ਲੋਕ-ਵਿਰੋਧੀ ਨੀਤੀਆਂ ਨੂੰ ਆੜੇ ਹੱਥੀਂ ਲੈਂਦਿਆਂ 'ਰਾਜੇ ਸੀਹ ਮੁਕਦਮ ਕੁਤੇ-ਜਾਇ ਜਗਾਇਨਿ੍ ਬੈਠੇ ਸੁਤੇ॥' ਤਕ ਆਖਦਿਆਂ ਲੋਕਾਈ ਨੂੰ ਉਨ੍ਹਾਂ ਦੀ ਲਾਚਾਰ ਦਸ਼ਾ ਦਾ ਅਹਿਸਾਸ ਕਰਾਇਆ। ਇਸ ਦੇ ਨਾਲ-ਨਾਲ ਜਦੋਂ ਬਾਬਰ ਨੇ ਹਿੰਦੁਸਤਾਨ ਦੀ ਲੋਕਾਈ ਉੱਪਰ ਆਪਣਾ ਜਬਰ ਢਾਹਿਆ ਤਾਂ ਆਪ ਨੇ ਉਸ ਦੀ ਫੌਜ ਨੂੰ 'ਪਾਪ ਕੀ ਜੰਞ' ਆਖਦਿਆਂ ਲੋਕਾਈ ਨੂੰ ਲੁੱਟਣ, ਮਾਰਨ, ਉਜਾੜਨ ਤੇ ਬੇਪਤ ਕਰਨ ਦੇ ਉਹਦੇ ਤੌਰ-ਤਰੀਕਿਆਂ ਨੂੰ ਸਖ਼ਤ ਸ਼ਬਦਾਂ ਵਿਚ ਨਿੰਦਿਆ। ਉਸ ਘੋਰ ਹਨੇਰਗਰਦੀ ਦੇ ਰਾਜਾਸ਼ਾਹੀ ਦੇ ਯੁੱਗ ਵਿਚ ਗੁਰੂ ਸਾਹਿਬ ਦੀ ਜ਼ੁਰੱਅਤ ਆਪਣੀ ਮਿਸਾਲ ਆਪ ਹੈ। ਗੁਰੂ ਸਾਹਿਬ ਵੱਲੋਂ ਦਿਖਾਏ ਰਾਹ ਨੂੰ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਵੱਲੋਂ ਅਪਣਾਉਂਦਿਆਂ ਗੁਰੂ ਸਾਹਿਬਾਨ ਨੇ ਖੁਦ ਸ਼ਹੀਦੀਆਂ ਤੇ ਬੇਮਿਸਾਲ ਕੁਰਬਾਨੀਆਂ ਕਰਕੇ ਗੁਰਸਿੱਖਾਂ ਨੂੰ ਇਹੀ ਰਾਹ ਦਿਖਾਇਆ। ਮਨੁੱਖੀ ਅਜ਼ਾਦੀ ਹਿਤ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਸ ਤੋਂ ਮਗਰੋਂ ਦਾ ਸਿੱਖ ਇਤਿਹਾਸ ਸ਼ਹੀਦੀਆਂ ਤੇ ਕੁਰਬਾਨੀਆਂ ਨਾਲ ਭਰਿਆ ਪਿਆ ਹੈ, ਜਿਨ੍ਹਾਂ ਦਾ ਅੰਤਮ ਉਦੇਸ਼ ਮੁੱਖ ਤੌਰ 'ਤੇ ਇਸ ਖਿੱਤੇ ਦੇ ਲੋਕਾਂ ਨੂੰ ਬਹੁਪ੍ਰਕਾਰੀ ਗ਼ੁਲਾਮੀ ਦੇ ਬੰਧਨਾਂ ਤੋਂ ਮੁਕਤ ਕਰਨਾ ਸੀ।*

*ਰਾਜਨੀਤਿਕ ਗ਼ੁਲਾਮੀ, ਗ਼ੁਲਾਮੀ ਦਾ ਇਕ ਬਹੁਤ ਕਰੂਰ ਤੇ ਵਿਆਪਕ ਰੂਪ ਹੈ।*

*ਇਹ ਗ਼ੁਲਾਮੀ ਅੱਗੋਂ ਹੋਰ ਅਨੇਕਾਂ ਪ੍ਰਕਾਰ ਦੀਆਂ ਗ਼ੁਲਾਮੀਆਂ ਨੂੰ ਜਨਮ ਦਿੰਦੀ ਹੈ। ਸਿੱਖ ਧਰਮ ਨੇ ਮੱਧਕਾਲ ਤੋਂ ਹੀ ਇਸ ਗ਼ੁਲਾਮੀ ਦੇ ਵਿਰੁੱਧ ਜ਼ੋਰਦਾਰ ਸੰਘਰਸ਼ ਲੜਦਿਆਂ ਉਨ੍ਹਾਂ ਨੂੰ ਘੱਲੂਘਾਰਿਆਂ ਤੇ ਨਸਲਕੁਸ਼ੀਆਂ ਜਿਹੀਆਂ ਵਿਆਪਕ ਤਬਾਹੀ ਦੀਆਂ, ਬਦੇਸ਼ੀ ਮੂਲ ਦੇ ਹਾਕਮਾਂ ਅਤੇ ਹਮਲਾਵਰਾਂ ਦੀਆਂ ਵਰਤਾਈਆਂ ਬਿਪਤਾਵਾਂ ਨੂੰ ਆਪਣੇ ਸਰੀਰਾਂ, ਮਨਾਂ ਅਤੇ ਰੂਹਾਂ ਉੱਪਰ ਹੰਢਾਉਣਾ ਪਿਆ। ਉਨ੍ਹਾਂ ਨੂੰ ਗੁਰੂ ਸਾਹਿਬਾਨ ਦੁਆਰਾ ਬਖ਼ਸ਼ੀ ਗੁਰਮਤਿ ਵਿਚਾਰਧਾਰਾ ਤੇ ਰੱਬੀ ਬਾਣੀ ਗੁਰਬਾਣੀ ਦੀ ਟੇਕ ਸੀ, ਜਿਸ ਕਰਕੇ ਉਹ ਦਹਾਕਿਆਂ ਤਕ ਜੰਗਲਾਂ ਤੇ ਮਾਰੂਥਲਾਂ ਵਿਚ ਰਹਿ ਕੇ ਵੀ ਆਪਣੀ ਕੌਮੀ ਹੋਂਦ ਨੂੰ ਬਚਾਈ ਰੱਖਣ 'ਚ ਸਫਲ ਹੋਏ।*

*ਮੁਗ਼ਲਾਂ ਮਗਰੋਂ ਦੇਸ਼-ਕੌਮ ਦੀ ਅਜ਼ਾਦੀ ਖੋਹਣ ਵਾਲੇ ਦੁਨੀਆਂ ਦੇ ਸਭ ਤੋਂ ਵੱਧ ਸ਼ਾਤਰ ਅੰਗਰੇਜ਼ ਸਨ। ਅੰਗਰੇਜ਼ਾਂ ਵਿਰੁੱਧ ਅਜ਼ਾਦੀ ਦੇ ਸੰਘਰਸ਼ ਨੂੰ ਵਿੱਢਣ ਵਿਚ ਸਿੱਖਾਂ ਦਾ ਹਿੱਸਾ ਬੜਾ ਭਰਪੂਰ ਅਤੇ ਯਾਦਗਾਰੀ ਹੈ। ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ, ਮਹਾਰਾਣੀ ਜਿੰਦਾਂ, ਭਾਈ ਮਹਿਰਾਜ ਸਿੰਘ ਅਤੇ ਮਹਾਰਾਜਾ ਦਲੀਪ ਸਿੰਘ ਨੇ ਅੰਗਰੇਜ਼ ਸਾਮਰਾਜਵਾਦੀਆਂ ਦੁਆਰਾ ਖੋਹੇ ਗਏ ਸਰਬ-ਕਲਿਆਣਕਾਰੀ ਖਾਲਸਾ ਰਾਜ ਨੂੰ ਮੁੜ ਕਾਇਮ ਕਰਨ ਹਿਤ ਯਥਾਸੰਭਵ ਭਰਵੇਂ ਹੀਲੇ-ਵਸੀਲੇ ਕੀਤੇ। ਭਾਵੇਂ ਉਨ੍ਹਾਂ ਦੇ ਯਤਨਾਂ ਨੂੰ ਤਤਕਾਲ ਫਲ ਨਾ ਲੱਗਾ ਪਰ ਇਨ੍ਹਾਂ ਯਤਨਾਂ ਨੇ ਸੰਘਰਸ਼ ਦਾ ਜੋ ਇਤਿਹਾਸ ਸਿਰਜਿਆ ਇਹ ਆਉਣ ਵਾਲੇ ਕੌਮੀ ਅਜ਼ਾਦੀ ਦੇ ਸਿੱਖ ਘੁਲਾਟੀਆਂ ਵਾਸਤੇ ਇਕ ਪ੍ਰੇਰਨਾ-ਸ੍ਰੋਤ ਬਣਿਆ। ਭਾਈ ਰਾਮ ਸਿੰਘ ਦੀ ਅਗਵਾਈ ਵਿਚ ਸਿੱਖ ਕੂਕਿਆਂ ਨੇ ਅਜ਼ਾਦੀ ਦੀ ਪ੍ਰਾਪਤੀ ਲਈ ਅਣਗਿਣਤ ਬਹੁਪੱਖੀ ਕੁਰਬਾਨੀਆਂ ਕੀਤੀਆਂ ਅਤੇ ਸ਼ਹੀਦੀਆਂ ਤਕ ਵੀ ਪ੍ਰਾਪਤ ਕੀਤੀਆਂ। ਸਿੱਖ ਕੂਕਾ ਲਹਿਰ ਅੰਗਰੇਜ਼ੀ ਸਾਮਰਾਜ ਦੇ ਖਿਲਾਫ਼ ਇਕ ਬੜੀ ਵਿਆਪਕ ਨਾ-ਮਿਲਵਰਤਨ ਲਹਿਰ ਵੀ ਚਲਾਈ, ਜੋ ਇਸ ਸੰਘਰਸ਼ ਦੇ ਸਿਖਰ 'ਤੇ ਪਹੁੰਚਣ ਸਮੇਂ ਦੇ ਅਜ਼ਾਦੀ-ਘੁਲਾਟੀਆਂ ਵਾਸਤੇ ਇਕ ਵੱਡਾ ਪ੍ਰੇਰਨਾ-ਸ੍ਰੋਤ ਬਣੀ। ਇਸ ਦੇ ਇਲਾਵਾ ਪੰਜਾਬ ਵਿਚ ਚੱਲੇ ਕਿਸਾਨ ਅੰਦੋਲਨ, ਬਦੇਸ਼ ਅਤੇ ਦੇਸ਼ ਦੀ ਧਰਤੀ 'ਤੇ ਚੱਲੀ ਗ਼ਦਰ ਲਹਿਰ, ਬੱਬਰ ਲਹਿਰ ਜਿਹੀਆਂ ਲਹਿਰਾਂ ਵਿਚ ਸਿੱਖਾਂ ਦਾ ਹਿੱਸਾ ਭਰਪੂਰ ਤੇ ਵੱਧ ਯਾਦਗਾਰੀ ਹੈ। ਸਿੱਖਾਂ ਨੇ ਆਪਣੇ ਧਰਮ ਵਿਚ ਨਜਾਇਜ਼ ਬਾਹਰੀ ਦਖ਼ਲਅੰਦਾਜ਼ੀ ਖ਼ਤਮ ਕਰਨ/ਕਰਾਉਣ ਅਤੇ ਅੰਗਰੇਜ਼ੀ ਸਾਮਰਾਜ ਦੀ ਪੁਸ਼ਤਪਨਾਹੀ ਵਿਚ ਪਵਿੱਤਰ ਗੁਰਦੁਆਰਾ ਸਾਹਿਬਾਨ 'ਤੇ ਕਾਬਜ਼ ਮਹੰਤਸ਼ਾਹੀ ਤੋਂ ਇਨ੍ਹਾਂ ਨੂੰ ਮੁਕਤ ਕਰਾਉਣ ਵਾਸਤੇ ਜਿੰਨੇ ਵੀ ਮੋਰਚੇ ਲਾਏ ਉਨ੍ਹਾਂ ਵਿਚ ਉਨ੍ਹਾਂ ਨੂੰ ਅੰਗਰੇਜ਼ੀ ਹਾਕਮਾਂ ਦੇ ਵਿਰੁੱਧ ਪ੍ਰਤੱਖ ਅਤੇ ਅਪ੍ਰਤੱਖ ਦੋਨਾਂ ਤਰ੍ਹਾਂ ਨਾਲ ਜੂਝਣਾ ਪਿਆ। ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪੁਕਾਰ 'ਤੇ ਹਜ਼ਾਰਾਂ ਗੁਰਸਿੱਖਾਂ ਨੇ ਜੇਲ੍ਹਾਂ ਭਰੀਆਂ, ਤਸੀਹੇ ਸਹਿਣ ਕੀਤੇ ਅਤੇ ਬੇਬਹਾ ਮਾਰ-ਕੁਟਾਈ ਧੀਰਜ ਤੇ ਸ਼ਾਂਤੀ ਨਾਲ ਬਰਦਾਸ਼ਤ ਕੀਤੀ ਕਿਉਂਕਿ ਉਨ੍ਹਾਂ ਦਾ ਇਹ ਦ੍ਰਿੜ੍ਹ ਸੰਕਲਪ ਸੀ ਕਿ ਲਹਿਰ ਨੂੰ ਸ਼ਾਂਤਮਈ ਰੱਖਣਾ ਹੈ, ਹਿੰਸਕ ਨਹੀਂ ਬਣਨ ਦੇਣਾ। ਅਜ਼ਾਦੀ ਦੇ ਰਾਜਸੀ ਸਰੂਪ ਵਾਲੇ ਕੌਮੀ ਸੰਘਰਸ਼ ਵਿਚ ਨਾ ਸਿਰਫ ਸ਼੍ਰੋਮਣੀ ਅਕਾਲੀ ਦਲ ਦੇ ਕਾਰਕੁੰਨਾਂ ਵਜੋਂ ਸਗੋਂ ਹੋਰ ਕੌਮੀ ਪਾਰਟੀਆਂ ਦੀ ਪੁਕਾਰ 'ਤੇ ਵੀ ਬਹੁਤ ਵੱਡੀ ਗਿਣਤੀ ਵਿਚ ਸਿੱਖਾਂ ਨੇ ਬਹੁਤ ਭਰਵਾਂ ਹਿੱਸਾ ਪਾਇਆ।*

*ਜ਼ਲ੍ਹਿਆਂ ਵਾਲੇ ਬਾਗ ਦੇ ਵੱਡੇ ਗੋਲੀ ਕਾਂਡ ਸਮੇਂ ਵੀ ਸਿੱਖਾਂ ਦੀ ਗਿਣਤੀ ਦੂਜਿਆਂ ਨਾਲੋਂ ਤੁਲਨਾਤਮਿਕ ਰੂਪ 'ਚ ਵਧੇਰੇ ਸੀ। ਦੇਸ਼ ਦੀ ਵੰਡ ਸਮੇਂ ਜਿੰਨਾ ਜਾਨੀ-ਮਾਲੀ ਅਤੇ ਧਾਰਮਿਕ ਨੁਕਸਾਨ ਸਿੱਖਾਂ ਦਾ ਹੋਇਆ, ਓਨਾ ਹੋਰ ਕਿਸੇ ਦਾ ਨਹੀਂ ਹੋਇਆ। ਇਸ ਅਤਿਅੰਤ ਨਾਜ਼ੁਕ ਸਮੇਂ ਸਿੱਖਾਂ ਨੇ ਹਿੰਦੂ ਭਰਾਵਾਂ ਨੂੰ ਬਚਾਉਣ ਵਾਸਤੇ ਹਰਿਆਵਲ ਦਸਤੇ ਵਜੋਂ ਕਾਰਜ ਕੀਤਾ ਅਤੇ ਸਿਰਧੜ ਦੀਆਂ ਬਾਜ਼ੀਆਂ ਲਾਈਆਂ ਅਤੇ ਆਪਣੀ ਤਕਦੀਰ ਭਾਰਤ ਨਾਲ ਜੋੜਦਿਆਂ ਅਲੱਗ ਹੋਣ ਦੀ ਇੱਛਾ ਨੂੰ ਕਾਬੂ 'ਚ ਰੱਖਿਆ।*

*ਅਜ਼ਾਦੀ ਮਗਰੋਂ ਕੁਝ ਸਮਾਂ ਬੀਤਣ 'ਤੇ ਹੀ ਨਵੇਂ ਬਣੇ ਅਖੌਤੀ ਲੋਕਤੰਤਰ ਨਿਜ਼ਾਮ ਵਿਚ ਸਿੱਖਾਂ ਦੀਆਂ ਅਜ਼ਾਦੀ ਦੇ ਸੰਘਰਸ਼ ਵਿਚ ਦਿੱਤੀਆਂ ਕੁਰਬਾਨੀਆਂ ਨੂੰ ਭੁਲਾਉਂਦਿਆਂ ਸਿੱਖਾਂ ਨੂੰ ਦੂਸਰੇ ਦਰਜੇ ਦੇ ਸ਼ਹਿਰੀ ਹੋਣ ਦਾ ਅਹਿਸਾਸ ਕਰਾਉਣ ਦੀ ਅਕ੍ਰਿਤਘਣਤਾ ਵਾਲੀ ਪ੍ਰਕ੍ਰਿਆ ਸ਼ੁਰੂ ਕਰ ਦਿੱਤੀ ਗਈ। ਇਸ ਪ੍ਰਕ੍ਰਿਆ ਅਧੀਨ ਦਹਾਕਿਆਂ ਤੋਂ ਸਿੱਖ ਪੰਥ ਅਨੇਕਾਂ ਤਰ੍ਹਾਂ ਦਾ ਅਨਿਆਂ ਸਹਿੰਦਾ ਚਲਿਆ ਆ ਰਿਹਾ ਹੈ। ਜਿਹੜੇ ਕੌਮੀ ਆਗੂਆਂ ਨੇ ਸਮੇਂ-ਸਮੇਂ ਸਿੱਖਾਂ ਦੇ ਦੇਸ਼ ਦੀ ਅਜ਼ਾਦੀ ਵਿਚ ਪਾਏ ਅਦੁੱਤੀ ਹਿੱਸੇ ਦੇ ਸੋਹਿਲੇ ਗਾਏ ਉਨ੍ਹਾਂ ਨੇ ਹੀ ਇਨ੍ਹਾਂ ਦੇ ਜਰਾਇਮਪੇਸ਼ਾ ਹੋਣ ਦੇ ਲਿਖਤੀ ਹੁਕਮ ਆਪਣੇ ਵਿਭਾਗਾਂ ਨੂੰ ਜਾਰੀ ਕੀਤੇ। ਹੱਕ-ਸੱਚ ਦੀ ਲੜਾਈ ਲੜਦਿਆਂ ਇਸ ਬਹੁ-ਪ੍ਰਕਾਰੀ ਅਨਿਆਂ ਨੂੰ ਦੂਰ ਕਰਨ ਵਾਸਤੇ ਸਿੱਖ ਪੰਥ ਨੇ ਮੁੱਖ ਤੌਰ 'ਤੇ ਦੇਸ਼ ਦੀ ਮੁੱਖ-ਧਾਰਾ ਨਾਲ ਜੁੜੇ ਰਹਿ ਕੇ ਸ਼ਾਂਤਮਈ ਰੋਸ-ਪ੍ਰਗਟਾਵੇ ਦਾ ਹੀ ਢੰਗ ਅਪਣਾਇਆ ਹੈ। ਹੱਦੋਂ ਵੱਧ ਜਬਰ ਦਾ ਸ਼ਿਕਾਰ ਬਣਾਉਣ 'ਤੇ ਸਿੱਖ ਨੌਜਵਾਨਾਂ ਨੂੰ ਕੁਝ ਇਕ ਮੋੜਾਂ 'ਤੇ ਹਥਿਆਰਬੰਦ ਸੰਘਰਸ਼ ਕਰਨਾ ਪਿਆ ਪਰ ਉਸ ਨੂੰ ਸਰਕਾਰੀ ਸਾਜ਼ਿਸ਼ਾਂ ਦੁਆਰਾ ਗ਼ਲਤ ਰੰਗ ਦੇ ਕੇ ਸਾਰੀ ਸਿੱਖ ਕੌਮ ਨੂੰ ਅੱਤਵਾਦੀ/ ਵੱਖਵਾਦੀ ਹੋਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਰਹੀਆਂ। ਇਸੇ ਸਬੰਧ ਵਿਚ ਜੂਨ ੧੯੮੪ ਦਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਫੌਜੀ ਹੱਲਾ, ਕਈ ਹੋਰ ਗੁਰਦੁਆਰਿਆਂ 'ਤੇ ਫੌਜੀ ਕਾਰਵਾਈ ਅਤੇ ਨਵੰਬਰ ੮੪ 'ਚ ਦਿੱਲੀ, ਕਾਨਪੁਰ ਅਤੇ ਹੋਰ ਵੱਡੇ ਸ਼ਹਿਰਾਂ ਵਿਚ ਸਿੱਖ ਨਸਲਕੁਸ਼ੀ ਜਿਹੇ ਘੋਰ ਜ਼ੁਲਮ ਸਿੱਖ ਪੰਥ 'ਤੇ ਢਾਹੇ ਗਏ ਜਿਸ ਦੇ ਦੋਸ਼ੀਆਂ ਨੂੰ ਅਜੇ ਤਕ ਸਜ਼ਾਵਾਂ ਨਹੀਂ ਦਿੱਤੀਆਂ ਜਾ ਸਕੀਆਂ। ਇਹ ਇਕ ਸੱਚੀ-ਸੁੱਚੀ ਕੌਮ ਨਾਲ ਇਕ ਬਹੁਤ ਵੱਡਾ ਧੋਖਾ ਤੇ ਘਾਤ ਹੈ, ਜਿਸ ਦੀ ਜਿੰਨੀ ਵੀ ਨਿੰਦਿਆ ਕੀਤੀ ਜਾਵੇ ਥੋੜ੍ਹੀ ਹੈ। ਅਜਿਹੀ ਸਥਿਤੀ ਵਿਚ ਦੇਸ਼ ਕੌਮ ਦੀ ਅਜ਼ਾਦੀ ਵਾਸਤੇ ਇੰਨੀਆਂ ਕੁਰਬਾਨੀਆਂ ਕਰਕੇ, ਇੰਨੀਆਂ ਸ਼ਹੀਦੀਆਂ ਦੇ ਕੇ ਵੀ ਇਸ ਦੇ ਜਸ਼ਨ ਮਨਾਉਣੇ ਅਤਿ ਮੁਸ਼ਕਲ ਹਨ। ਦੇਸ਼ ਦੇ ਸ਼ਾਸਕਾਂ ਨੂੰ ਬੀਤੇ ਇਤਿਹਾਸ ਤੋਂ ਠੀਕ ਸਬਕ ਲੈਂਦਿਆਂ ਸਿੱਖਾਂ ਨਾਲ ਕੀਤੇ ਜਾ ਰਹੇ ਬਹੁਪ੍ਰਕਾਰੀ ਅਨਿਆਂ, ਜਬਰ ਤੇ ਜ਼ੁਲਮ ਨੂੰ ਰੋਕਣਾ ਚਾਹੀਦਾ ਹੈ। ਅਜਿਹਾ ਕਰਕੇ ਹੀ ਸ਼ਾਸਕ ਆਪਣੇ ਮੱਥੇ ਲੱਗੇ ਮਹਾਂਦੋਸ਼ ਨੂੰ ਕੁਝ ਹੱਦ ਤਕ ਧੋਣ ਦੇ ਯੋਗ ਹੋ ਸਕਣਗੇ ਅਤੇ ਦੇਸ਼ ਦੇ ਸਰਬਪੱਖੀ ਵਿਕਾਸ ਵਿਚ ਇਕ ਸੁਹਿਰਦ ਤੇ ਵਫ਼ਾਦਾਰ ਤੇ ਅਪਾਰ ਸਮਰੱਥਾ ਵਾਲੀ ਸਿੱਖ ਕੌਮ ਦਾ ਸੰਭਵ ਤੇ ਸੰਭਾਵੀ ਹਿੱਸਾ ਪੁਆ ਸਕਣਗੇ। ਦੇਸ਼ ਦੀ ਨਿਆਂ ਪ੍ਰਣਾਲੀ ਨੂੰ ਸਿੱਖਾਂ ਨੂੰ ਇੰਨੀ ਦੇਰ ਨਾਲ ਹੀ ਸਹੀ ਨਿਆਂ ਦੇਣ ਦੀ ਦਿਸ਼ਾ ਵਿਚ ਠੋਸ ਕਦਮ ਪੁੱਟ ਕੇ ਪਹਿਲਕਦਮੀ ਕਰਨੀ ਚਾਹੀਦੀ ਹੈ।*

■

# ਸੰਘਰਸ਼ ਦੀ ਪ੍ਰੇਰਨਾ ਦਾ ਸਰੋਤ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*-ਪ੍ਰੋ: ਕਿਰਪਾਲ ਸਿੰਘ ਬਡੂੰਗਰ**

ਗੁਰਮਤਿ ਇਕ ਸੰਪੂਰਨ ਕ੍ਰਾਂਤੀ ਦੀ ਮੁਕੰਮਲ ਫ਼ਿਲਾਸਫ਼ੀ ਹੈ। ਇਹ ਮਨੁੱਖਤਾ ਦੇ ਸਰਵਪੱਖੀ ਕਲਿਆਣ ਕਰਨ ਦਾ ਉਪਦੇਸ਼ ਹੈ। ਇਸ ਵਿਚ ਆਤਮਿਕ ਅਤੇ ਸੰਸਾਰਿਕ ਦੋਵੇਂ ਪੱਖਾਂ ਬਾਰੇ ਸੇਧ ਦਿੱਤੀ ਗਈ ਹੈ। ਆਤਮਿਕ ਪੱਖ ਵਿਚ ਬੌਧਿਕ, ਮਾਨਸਿਕ ਅਤੇ ਸਦਾਚਾਰਕ ਪੱਖ ਵੀ ਸ਼ਾਮਲ ਹਨ। ਇਸੇ ਤਰ੍ਹਾਂ ਸੰਸਾਰਿਕ ਪੱਖ ਵਿਚ ਰਾਜਨੀਤੀ, ਸਮਾਜ ਅਤੇ ਆਰਥਿਕਤਾ ਨਾਲ ਸੰਬੰਧਤ ਸਮੱਸਿਆਵਾਂ ਆਉਂਦੀਆਂ ਹਨ। ਮੋਟੇ ਤੌਰ 'ਤੇ ਇਕ ਦਾ ਸੰਬੰਧ ਆਤਮਾ ਨਾਲ ਹੈ, ਜਦੋਂ ਕਿ ਦੂਜੇ ਦਾ ਸੰਬੰਧ ਸਰੀਰ ਨਾਲ ਹੈ। ਇਹ ਦੋਵੇਂ ਇਕ-ਦੂਜੇ ਉੱਤੇ ਨਿਰਭਰ ਭੀ ਹਨ ਅਤੇ ਸਹਿਯੋਗੀ ਵੀ, ਅਰਥਾਤ ਇਕ-ਦੂਜੇ ਦੀਆਂ ਪੂਰਕ ਹਨ। ਇਕ ਦੀ ਪ੍ਰਗਤੀ ਅਤੇ ਦੂਜੇ ਨੂੰ ਅਣਗੌਲਿਆ ਕਰਨ ਨਾਲ ਆਸਾਵਾਂ ਵਿਕਾਸ ਹੁੰਦਾ ਹੈ, ਜੋ ਉਪਯੋਗੀ ਨਹੀਂ ਹੁੰਦਾ। ਇਸ ਲਈ ਦੋਹਾਂ ਦਾ ਬਰਾਬਰ ਅਤੇ ਸੰਤੁਲਿਤ ਵਿਕਾਸ ਹੀ ਸੁਖਦ ਅਤੇ ਸਫਲ ਜੀਵਨ ਲਈ ਸਹੀ ਅਤੇ ਸਾਰਥਕ ਸਿੱਧ ਹੋ ਸਕਦਾ ਹੈ। ਗੁਰਬਾਣੀ ਦਾ ਉਦੇਸ਼ ਮਨੁੱਖ ਨੂੰ ਆਤਮਿਕ ਅਤੇ ਸੰਸਾਰਿਕ ਦੋਵੇਂ ਤੌਰ 'ਤੇ ਸੂਰਬੀਰ-ਯੋਧਾ ਅਤੇ ਜੀਵਨ ਮੁਕਤਿ ਬਣਾਉਣਾ ਹੈ। ਗੁਰਬਾਣੀ ਦੇ ਉਪਦੇਸ਼ 'ਤੇ ਚੱਲਦਿਆਂ ਮਨੁੱਖ ਦਾ 'ਲੋਕ ਸੁਖੀਏ ਪਰਲੋਕ ਸੁਹੇਲੇ' ਅਰਥਾਤ ਇਹ ਲੋਕ ਵੀ ਸੁਖੀਆ ਹੁੰਦਾ ਹੈ ਅਤੇ ਪਰਲੋਕ ਵੀ ਸੁਹੇਲਾ ਹੁੰਦਾ ਹੈ। ਮਨੁੱਖ ਦਾ ਆਤਮਿਕ ਅਤੇ ਸੰਸਾਰਿਕ ਜੀਵਨ ਅਨੇਕ ਪ੍ਰਕਾਰ ਦੀਆਂ ਚੁਣੌਤੀਆਂ ਅਤੇ ਸਮੱਸਿਆਵਾਂ ਨਾਲ ਘਿਰਿਆ ਹੁੰਦਾ ਹੈ। ਜਿਹੜਾ ਵਿਅਕਤੀ ਆਤਮਿਕ ਅਤੇ ਸੰਸਾਰਿਕ ਦੋਵੇਂ ਪ੍ਰਕਾਰ ਦੀਆਂ ਚੁਣੌਤੀਆਂ ਅਤੇ ਸਮੱਸਿਆਵਾਂ ਦਾ ਹੱਲ ਕਰ ਸਕਦਾ ਹੋਵੇ, ਉਹ ਹੀ ਇਸ ਜੀਵਨ ਦਾ ਅਨੰਦ ਮਾਣ ਸਕਦਾ ਹੈ ਅਤੇ ਉਸੇ ਦੀ ਜ਼ਿੰਦਗੀ ਸਫਲ ਗਿਣੀ ਜਾਂਦੀ ਹੈ ਪਰੰਤੂ ਅਜਿਹਾ ਵਿਅਕਤੀ ਕੋਈ ਸੂਰਮਾ ਹੀ ਹੋ ਸਕਦਾ ਹੈ। ਅਸਲ ਵਿਚ ਇਹ ਮਾਰਗ ਅਤੀ ਕਠਨ ਹੈ। ਇਸ ਉੱਤੇ ਚੱਲਣ ਲਈ ਦ੍ਰਿੜ੍ਹਤਾ ਅਤੇ ਦਲੇਰੀ ਦੀ ਲੋੜ ਹੁੰਦੀ ਹੈ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਦੀ ਸ਼ਰਨ ਵਿਚ ਆਉਣ ਵਾਲੇ ਸਿੱਖਾਂ ਲਈ ਸਿਰ ਤਲੀ 'ਤੇ ਧਰ ਕੇ ਆਉਣ ਦੀ ਸ਼ਰਤ ਰੱਖੀ ਸੀ ਅਤੇ ਫ਼ਰਮਾਇਆ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* (ਪੰਨਾ ੧੪੧੨)

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

*ਸਾਧੋ ਮਨ ਕਾ ਮਾਨੁ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥੧॥ ਰਹਾਉ॥*
*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥* *(ਪੰਨਾ ੨੧੯)*

ਜੀਵਨ ਇਕ ਸੰਘਰਸ਼ ਹੈ। ਜੱਦੋ-ਜਹਿਦ ਹੈ। ਮਨੁੱਖ ਨੇ ਅਧਿਆਤਮਕ ਖੇਤਰ ਵਿਚ ਮਨ ਦੇ ਵਿਸ਼ੇ-ਵਿਕਾਰਾਂ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਅਮੁੱਕ ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਵਿਰੁੱਧ ਸੰਘਰਸ਼ ਕਰਕੇ ਇਨ੍ਹਾਂ ਉੱਤੇ ਜਿੱਤ ਪ੍ਰਾਪਤ ਕਰਨੀ ਹੈ। ਆਪਣਾ ਮਨ ਜਿੱਤ ਕੇ ਅੰਤਹਕਰਣ ਨੂੰ ਸ਼ੁੱਧ ਅਤੇ ਬਲਵਾਨ ਬਣਾਉਣਾ ਹੈ ਅਤੇ ਬਾਹਰੀ ਦੁਨੀਆਵੀ ਖੇਤਰ ਵਿਚ ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਖੇਤਰ ਵਿਚ ਸੰਘਰਸ਼ਸ਼ੀਲ ਹੋ ਕੇ ਸਫਲਤਾ ਪ੍ਰਾਪਤ ਕਰਨੀ ਹੈ ਅਤੇ ਜੀਵਨ ਸੁਖਦ ਬਣਾਉਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖ ਦੀਆਂ ਹਰ ਪ੍ਰਕਾਰ ਦੀਆਂ ਸਮੱਸਿਆਵਾਂ ਅਤੇ ਚੁਣੌਤੀਆਂ ਨੂੰ ਸਰ ਕਰਕੇ ਮਨੁੱਖੀ ਜੀਵਨ ਨੂੰ ਅਨੰਦਮਈ ਤਥਾ ਸਫਲ ਜੀਵਨ ਬਣਾਉਣ ਦਾ ਮੁਕੰਮਲ ਅਤੇ ਸ੍ਰੇਸ਼ਟ ਫ਼ਲਸਫ਼ਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਦੀ ਨਿੱਕੀ ਤੋਂ ਨਿੱਕੀ ਅਤੇ ਵੱਡੀ ਤੋਂ ਵੱਡੀ ਸਮੱਸਿਆ ਦਾ ਹੱਲ ਹੈ। ਇਹ ਜੀਵਨ-ਜੁਗਤ ਮਨੁੱਖ ਨੂੰ ਸੰਪੂਰਨ ਮਨੁੱਖ ਤਥਾ ਯੋਧਾ-ਸੂਰਮਾ ਤਥਾ ਹਰ ਮੈਦਾਨ ਫ਼ਤਹਿ ਪਾਉਣ ਦੇ ਸਮਰੱਥ ਬਣਾਉਣ ਦੇ ਯੋਗ ਹੈ। ਸੰਪੂਰਨ ਮਨੁੱਖ ਅਤੇ ਸੂਰਮਾ ਵਿਅਕਤੀ ਉਹ ਹੀ ਹੋ ਸਕਦਾ ਹੈ, ਜਿਹੜਾ ਅੰਦਰੋਂ-ਬਾਹਰੋਂ ਮਜ਼ਬੂਤ ਹੋਵੇ। ਪੂਰੀ ਤਰ੍ਹਾਂ ਵਿਕਸਤ ਹੋਵੇ ਜੋ ਵਿਅਕਤੀ ਆਪਣਾ ਹਿਰਦਾ ਸ਼ੁੱਧ ਕਰਨ ਲਈ ਤਾਂ ਯਤਨਸ਼ੀਲ ਹੈ ਪਰ ਬਾਹਰੀ ਰੁਕਾਵਟਾਂ ਤੋਂ ਆਪਣੀ ਰੱਖਿਆ ਨਹੀਂ ਕਰ ਸਕਦਾ। ਮੁਸ਼ਕਲਾਂ ਦਾ ਸਾਹਮਣਾ ਨਹੀਂ ਕਰ ਸਕਦਾ, ਅਜਿਹਾ ਵਿਅਕਤੀ ਅਧੂਰਾ ਹੁੰਦਾ ਹੈ। ਕਠਨ ਤੋਂ ਕਠਨ ਤਪੱਸਿਆ ਵੀ ਉਸ ਨੂੰ ਪੂਰਨ ਮਨੁੱਖ ਨਹੀਂ ਬਣਾ ਸਕਦੀ। ਉਸ ਨੂੰ ਆਪਣੀ ਰੱਖਿਆ ਲਈ ਦੂਜਿਆਂ ਦੀ ਸਹਾਇਤਾ ਦੀ ਲੋੜ ਰਹਿੰਦੀ ਹੈ। ਉਹ ਬਾਹਰੀ ਦੁਨਿਆਵੀ ਸ਼ਕਤੀਆਂ ਤੇ ਨਿਰਭਰ ਹੁੰਦਾ ਹੈ। ਅਕਾਲ ਪੁਰਖ ਦੀ ਸ਼ਕਤੀ ਤੇ ਉਸ ਦਾ ਪੂਰਨ ਵਿਸ਼ਵਾਸ ਨਹੀਂ ਬਣਦਾ।

ਜਿਹੜੇ ਵਿਅਕਤੀ ਆਪਣੇ ਮਨ ਦੇ ਔਗਣ ਦੂਰ ਨਹੀਂ ਕਰਦੇ, ਅਰਥਾਤ ਹਿਰਦਾ ਸ਼ੁੱਧ ਕਰਕੇ ਆਤਮਿਕ ਤੌਰ ਉੱਤੇ ਬਲਵਾਨ ਨਹੀਂ ਬਣਦੇ, ਪਰ ਦੂਜੇ ਬੰਦਿਆਂ ਉੱਤੇ ਦਰਿੰਦਿਆਂ ਵਾਂਗ ਅਤਿਆਚਾਰ ਕਰਦੇ ਹਨ। ਉਨ੍ਹਾਂ ਨੂੰ ਜਬਰੀ ਧਰਮ ਬਦਲੀ ਲਈ ਮਜਬੂਰ ਕਰਦੇ ਹਨ। ਦੂਜਿਆਂ ਦੀ ਲੁੱਟ-ਖਸੁੱਟ ਕਰਦੇ ਹਨ, ਸ਼ਕਤੀ ਦਾ ਦੁਰਉਪਯੋਗ ਕਰਦਿਆਂ ਉਨ੍ਹਾਂ ਨਾਲ ਜੋਰ-ਜਬਰ ਕਰਦੇ ਹਨ, ਉਹ ਵਿਅਕਤੀ ਵੀ

ਸੂਰਬੀਰ ਨਹੀਂ ਹੁੰਦੇ। ਉਹ ਭਾਵੇਂ ਧਰਮ ਦੇ ਨਾਂ 'ਤੇ ਹੀ ਜ਼ੁਲਮ ਕਰਦੇ ਹੋਣ, ਉਨ੍ਹਾਂ ਨੂੰ ਕੋਈ ਧਾਰਮਿਕ ਹਸਤੀ ਨਹੀਂ ਕਹਿ ਸਕਦਾ। ਉਨ੍ਹਾਂ ਨੂੰ ਜ਼ਾਲਮ ਹੀ ਸਮਝਿਆ ਜਾਂਦਾ ਹੈ। ਹਿੰਦੁਸਤਾਨ ਰਿਸ਼ੀਆਂ-ਮੁਨੀਆਂ-ਜੋਗੀਆਂ ਦਾ ਦੇਸ਼ ਸੀ, ਜੋ ਧਾਰਮਿਕ ਸਾਧਨਾ ਤਾਂ ਕਰ ਸਕਦੇ ਸਨ ਪਰ ਆਪਣੀ ਰੱਖਿਆ ਨਹੀਂ ਸਨ ਕਰ ਸਕੇ। ਇਸ ਲਈ ਹਿੰਦੁਸਤਾਨ ਉਤੇ ਸਦੀਆਂ ਤੋਂ ਹਮਲਾਵਰ ਆ ਕੇ ਲੋਕਾਂ ਦਾ ਕਤਲੇਆਮ, ਉਨ੍ਹਾਂ ਦੀਆਂ ਧੀਆਂ-ਭੈਣਾਂ ਦੀ ਬੇਪਤੀ ਅਤੇ ਲੁੱਟ-ਖਸੁੱਟ ਕਰਦੇ ਆਏ ਸਨ। ਇਸਲਾਮ ਧਰਮ ਦੇ ਪੈਦਾ ਹੋਣ ਨਾਲ ਦੂਜੀ ਕਿਸਮ ਦੇ ਵਿਅਕਤੀ ਪੈਦਾ ਹੋਏ। ਇਹ ਧਰਮ ਦੇ ਨਾਂ 'ਤੇ ਜਹਾਦ ਕਰਨਾ ਧਰਮ ਦਾ ਕੰਮ ਸਮਝਦੇ ਸਨ। ਹਿੰਦੁਸਤਾਨੀ ਸੂਰਬੀਰਤਾ ਨਾਲ ਇਨ੍ਹਾਂ ਦਾ ਟਾਕਰਾ ਕਰਨ ਤੋਂ ਅਸਮਰੱਥ ਸਨ, ਕਿਉਂਕਿ ਜਿਹੜੇ ਭਗਤੀ ਕਰਦੇ ਸਨ, ਉਨ੍ਹਾਂ ਪਾਸ ਸ਼ਕਤੀ ਨਹੀਂ ਸੀ। ਜਿਨ੍ਹਾਂ ਪਾਸ ਸ਼ਕਤੀ ਸੀ, ਉਨ੍ਹਾਂ ਪਾਸ ਭਗਤੀ ਨਹੀਂ ਸੀ, ਅਰਥਾਤ ਭਗਤੀ ਅਤੇ ਸ਼ਕਤੀ ਤਥਾ ਸ਼ਾਸਤਰ ਅਤੇ ਸ਼ਸਤਰ ਦੀ ਸੰਤੁਲਿਤ ਅਵਸਥਾ ਨਹੀਂ ਸੀ। ਇਸ ਦਾ ਨਤੀਜਾ ਇਹ ਨਿਕਲਿਆ ਕਿ ਅਨਗਿਣਤ ਹਿੰਦੁਸਤਾਨ ਵਾਸੀਆਂ ਨੂੰ ਇਸਲਾਮ ਧਰਮ ਅਪਨਾਉਣਾ ਪਿਆ ਅਤੇ ਲੱਗਭਗ ਸੱਤ ਸੌ ਸਾਲ ਤੁਰਕਾਂ ਅਤੇ ਮੁਗ਼ਲਾਂ ਦੀ ਗ਼ੁਲਾਮੀ ਵਿਚ ਰਹਿਣਾ ਪਿਆ। ਗੁਰੂ ਸਾਹਿਬ ਹਿੰਦੁਸਤਾਨੀਆਂ ਦੇ ਅੰਦਰੋਂ ਮੌਤ ਅਤੇ ਹੋਰ ਹਰ ਤਰ੍ਹਾਂ ਦਾ ਡਰ ਦੂਰ ਕਰਕੇ ਉਨ੍ਹਾਂ ਨੂੰ ਸੂਰਮੇ ਬਣਾਉਣਾ ਚਾਹੁੰਦੇ ਸਨ। ਉਹ ਅਜਿਹਾ ਸੰਪੂਰਨ ਮਨੁੱਖ ਸਿਰਜਣਾ ਚਾਹੁੰਦੇ ਸਨ, ਜਿਹੜਾ ਕਿਸੇ ਨੂੰ ਡਰਾਏ ਵੀ ਨਾ ਅਤੇ ਕਿਸੇ ਦਾ ਡਰ ਵੀ ਨਾ ਮੰਨੇ। ਅਜਿਹਾ ਵਿਅਕਤੀ ਹੀ ਗੁਰਮਤਿ ਵਿਚ ਸੂਰਮਾ ਅਤੇ ਬ੍ਰਹਮ ਗਿਆਨੀ ਮੰਨਿਆ ਗਿਆ ਹੈ। ਜਪੁ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ ਅਜਿਹੇ ਰੱਬੀ ਹੁਕਮ ਅਤੇ ਰਜ਼ਾ ਵਿਚ ਚੱਲਣ ਵਾਲੇ ਮਨੁੱਖ ਨੂੰ 'ਸਚਿਆਰ' ਦੀ ਸੰਗਿਆ ਦਿੱਤੀ ਗਈ ਹੈ। ਇਹ ਸਚਿਆਰ ਮਨੁੱਖ ਹੀ ਗੁਰਮੁਖ ਹੈ। ਬ੍ਰਹਮ ਗਿਆਨੀ ਹੈ। ਹਰਿ ਭਗਤ ਹੈ। ਹਰਿ ਜਨ ਹੈ। ਖਾਲਸਾ ਹੈ। ਇਹ ਖਾਲਸਾ ਗੁਰੂ ਨਾਲ ਓਤ-ਪੋਤ ਹੈ। ਸਹਿਜ ਅਨੰਦ ਦੀ ਅਵਸਥਾ ਵਿਚ ਵਿਚਰਨ ਵਾਲਾ ਖਾਲਸਾ ਹੀ ਗੁਰੂ ਦਾ ਰੂਪ ਹੈ। ਉਹ ਹੀ ਅਧਿਆਤਮਕ ਅਤੇ ਦੁਨੀਆਵੀ ਦੋਹਾਂ ਖੇਤਰਾਂ ਦਾ ਜੇਤੂ ਜਰਨੈਲ ਗੁਸਾਂਈਂ ਦਾ ਪਹਿਲਵਾਨੜਾ ਹੈ।

ਗੁਰਮਤਿ ਸਿਧਾਂਤ ਨਿਜ ਤੋਂ ਸਮੂਹ ਵੱਲ, ਅੰਦਰ ਤੋਂ ਬਾਹਰ ਵੱਲ, ਮਨ ਤੋਂ ਜਗਤ ਵੱਲ, ਪਿੰਡ ਤੋਂ ਬ੍ਰਹਿਮੰਡ ਵੱਲ, ਆਤਮਾ ਤੋਂ ਪਰਮਾਤਮਾ ਤਕ ਅਤੇ ਅਦ੍ਰਿਸ਼ਟ ਤੋਂ ਦ੍ਰਿਸ਼ਟ ਵੱਲ ਦਾ ਇਕ ਅਦੁੱਤੀ ਅਧਿਆਤਮ ਸਿਧਾਂਤ ਹੈ। ਇਹ 'ਮਨ ਜੀਤੈ ਜਗ ਜੀਤ' ਵਿਚ ਵਿਸ਼ਵਾਸ ਰੱਖਦਾ ਹੈ। ਆਪਣੇ ਮਨ ਨੂੰ ਜਿੱਤਣ ਵਾਲਾ ਹੀ ਭਵਸਾਗਰ ਤੋਂ ਪਾਰ ਹੋ ਸਕਦਾ ਹੈ ਅਤੇ ਸੰਸਾਰਿਕ ਵਿਘਨਾਂ, ਬੰਧਨਾਂ ਅਤੇ ਚੁਣੌਤੀਆਂ 'ਤੇ ਜਿੱਤ ਪ੍ਰਾਪਤ ਕਰ ਸਕਦਾ ਹੈ। ਇਹ ਮਾਰਗ ਹੁਕਮ ਅਤੇ ਹਉਮੈ ਦੇ ਵਿਚਕਾਰ ਇਕ ਜੰਗ ਹੈ। ਗੁਰਮੁਖ ਨੇ ਹੁਕਮ ਰਜਾਈ ਚੱਲਣਾ ਹੈ ਤਾਂ ਹੀ ਉਹ ਆਪਣੀ ਹਉਮੈ ਨੂੰ ਮਿਟਾ

ਕੇ ਸੱਚਿਆਰ ਅਤੇ 'ਸੂਰਬੀਰ ਬਚਨ ਕਾ ਬਲੀ' ਹੋ ਸਕਦਾ ਹੈ। ਉਸ ਦੇ ਮਨ ਅੰਦਰ ਗਿਆਨ ਦਾ ਦੀਪਕ ਜਗ ਉੱਠਦਾ ਹੈ। ਇਸ ਤੋਂ ਬਾਅਦ ਉਸ ਦੀ ਸੁਰਤ ਹੋਰ ਵਿਕਸਤ ਹੁੰਦੀ ਹੈ। ਉਹ ਹੀ ਸੰਤ-ਸਿਪਾਹੀ ਹੈ। ਉਹ ਬਾਹਰੀ ਜਗਤ ਵਿਚ ਵੀ ਪਰਮਾਤਮਾ ਦੀ ਹੋਂਦ ਨੂੰ ਅਨੁਭਵ ਕਰਨਾ ਸ਼ੁਰੂ ਕਰਦਾ ਹੈ। ਗੁਰਬਾਣੀ ਦਾ ਫ਼ਰਮਾਨ ਹੈ:

- *ਸਭ ਮਹਿ ਜੋਤਿ ਜੋਤਿ ਹੈ ਸੋਇ॥*
  *ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥* *(ਪੰਨਾ ੧੩)*
- *ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥* *(ਪੰਨਾ ੬੯੫)*

ਇਥੇ ਗੁਰਮੁਖ ਦਾ ਟਕਰਾਉ ਸੰਸਾਰ ਦੀ ਹਉਮੈ ਅਤੇ ਅਗਿਆਨਤਾ ਨਾਲ ਹੁੰਦਾ ਹੈ। ਹਉਮੈ ਅਤੇ ਅਗਿਆਨਤਾ ਉੱਤੇ ਜਿੱਤ ਪ੍ਰਾਪਤ ਕਰਕੇ ਮਨੁੱਖ ਗੁਰਮੁਖ ਗੁਸਾਈਂ ਦਾ ਪਹਿਲਵਾਨੜਾ ਹੋ ਨਿਬੜਦਾ ਹੈ। ਸ਼ਬਦ ਗੁਰੂ ਹੈ, ਜਿਸ ਨੇ ਆਤਮ ਨੂੰ ਜਿਣਿਆ ਹੈ। ਉਸ ਨੇ ਹੁਣ ਸਿੰਘ ਬਣ ਕੇ ਅਕਾਲ ਪੁਰਖ ਦੀ ਫੌਜ ਦਾ ਸਿਪਾਹੀ ਹੋ ਕੇ ਜਗਤ-ਜਲੰਦੇ ਵਿਚ ਠੰਢ ਵਰਤਾਉਣੀ ਹੈ। ਹਉਮੈ-ਹੰਕਾਰ ਅਤੇ ਲੋਭ-ਲਾਲਚ ਵਿਚ ਅੰਧੇ ਹੋਏ ਜਾਬਰਾਂ-ਜ਼ਾਲਮਾਂ ਨੂੰ ਪਰਮਾਤਮਾ ਦੇ ਹੁਕਮ ਵਿਚ ਲਿਆਉਣਾ ਹੈ। ਉਨ੍ਹਾਂ ਦਾ ਹੰਕਾਰ ਤੋੜਨਾ ਹੈ, ਹਉਮੈ ਭੰਨਣੀ ਹੈ। ਉਸ ਨੇ ਜਗਤ ਵਿਚ ਸੰਦੇਸ਼ ਦੇਣਾ ਹੈ ਕਿ ਸਾਰੀ ਮਨੁੱਖਤਾ ਦੀ ਇਕੋ ਜਾਤ ਹੈ। ਜਾਤਾਂ-ਪਾਤਾਂ ਅਤੇ ਧਰਮਾਂ ਦੀਆਂ ਵੰਡੀਆਂ ਝੂਠ ਹਨ। ਸਮੂਹ ਸਮਾਜਿਕ ਬੁਰਾਈਆਂ ਵਿਰੁੱਧ ਜੂਝਣਾ ਹੈ। ਫ਼ਤਹਿ ਪ੍ਰਾਪਤ ਕਰਨੀ ਹੈ। ਮਨੁੱਖੀ ਬਰਾਬਰੀ ਦਾ ਅਹਿਸਾਸ ਕਰਨਾ ਅਤੇ ਕਰਾਉਣਾ ਹੈ। ਗੁਰਬਾਣੀ ਦਾ ਫਰਮਾਨ ਹੈ:-

- *ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥* *(ਪੰਨਾ ੬੧੧)*
- *ਮਾਨਸ ਕੀ ਜਾਤਿ ਸਬੈ ਏਕੋ ਪਹਿਚਾਨਬੋ॥* *(ਗੁਰੂ ਗੋਬਿੰਦ ਸਿੰਘ ਜੀ)*

ਗੁਰਮੁਖ ਨੇ ਸਰਬੱਤ ਦੇ ਭਲੇ ਲਈ ਯੁੱਧ ਕਰਨੇ ਹਨ, ਕੁਰਬਾਨੀ ਦੇਣੀ ਹੈ। ਨਿੱਜੀ ਮਨੋਰਥਾਂ ਜਾਂ ਤੁਅੱਸਬ ਦੀ ਭਾਵਨਾ ਰੱਖ ਕੇ ਸੰਘਰਸ਼ ਨਹੀਂ ਕਰਨਾ ਅਤੇ ਸ਼ਹੀਦ ਨਹੀਂ ਹੋਣਾ। ਇਸ ਸੱਚ-ਨਿਆਂ ਅਤੇ ਰੱਬੀ ਹੁਕਮ ਦੇ ਮਾਰਗ 'ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥' 'ਤੇ ਚੱਲਦਿਆਂ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਅਤੇ ਗੁਰੂ ਦੇ ਪਿਆਰੇ ਖਾਲਸਾ ਪੰਥ ਨੇ ਆਪਣੇ ਧਰਮ ਦੇ ਪ੍ਰਚਾਰ ਹਿੱਤ ਹੀ ਨਹੀਂ, ਸਗੋਂ ਦੂਜੇ ਧਰਮਾਂ ਦੀ ਰਾਖੀ ਹਿੱਤ ਵੀ ਅਨਗਿਣਤ ਕੁਰਬਾਨੀਆਂ ਦਿੱਤੀਆਂ ਅਤੇ ਜ਼ਾਲਮ ਮੁਗ਼ਲ ਹਕੂਮਤ ਨੂੰ ਖ਼ਤਮ ਕਰਕੇ ਸਿੱਖ ਰਾਜ ਦੀ ਸਥਾਪਨਾ ਕੀਤੀ। ਇਸ ਲੰਮੇ ਸੰਘਰਸ਼ ਵਿੱਚੋਂ ਮਹਾਰਾਜਾ ਰਣਜੀਤ ਸਿੰਘ ਵਰਗੀ ਮਹਾਨ ਸ਼ਖ਼ਸੀਅਤ ਪੈਦਾ ਹੋਈ ਹੈ। ਉਹ ਇਕ ਬਾਦਸ਼ਾਹ ਹੁੰਦਾ ਹੋਇਆ ਵੀ ਪਰਜਾ ਦਾ ਸੇਵਕ ਸੀ, ਸ਼ਕਤੀਸ਼ਾਲੀ ਸੀ, ਪਰ ਜ਼ਾਲਮ ਨਹੀਂ ਸੀ। ਉਹ ਦੂਜੇ ਧਰਮਾਂ ਦਾ ਵੀ ਸਤਿਕਾਰ ਕਰਦਾ ਸੀ। ਉਸ ਨੇ ਆਪਣੇ ਰਾਜ ਕਾਲ ਵਿਚ ਕਿਸੇ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ। ਇਸ ਦੀ

ਮਿਸਾਲ ਦੁਨੀਆਂ-ਭਰ ਦੇ ਇਤਿਹਾਸ ਵਿਚ ਨਹੀਂ ਮਿਲਦੀ। ਇਸ ਤਰ੍ਹਾਂ ਦਾ ਕਿਰਦਾਰ ਉਨ੍ਹਾਂ ਵਿਅਕਤੀਆਂ ਦਾ ਹੀ ਹੋ ਸਕਦਾ ਹੈ, ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਦਾ ਗਿਆਨ, ਭੈਅ ਅਤੇ ਭਾਉ ਹੋਵੇ। ਜਿਹੜੇ ਅੰਦਰੋਂ ਬਾਹਰੋਂ ਨਿਰਮਲ ਹਨ, ਜਿਹੜੇ ਸਾਰਿਆਂ ਵਿਚ ਇੱਕੋ ਪਰਮਾਤਮਾ ਦਾ ਨੂਰ ਸਮਝਦੇ ਹਨ। ਕਿਸੇ ਨੂੰ ਚੰਗਾ-ਬੁਰਾ ਅਤੇ ਉੱਚਾ-ਨੀਵਾਂ ਨਹੀਂ ਸਮਝਦੇ। ਗੁਰਬਾਣੀ ਦਾ ਹੁਕਮ ਹੈ:

– *ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥* *(ਪੰਨਾ ੩੮੧)*

– *ਜੀਅਹੁ ਨਿਰਮਲ ਬਾਹਰਹੁ ਨਿਰਮਲ॥*
*ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥*
*ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥* *(ਪੰਨਾ ੯੧੯)*

– *ਅੰਤਰਿ ਬਸੇ ਬਾਹਰਿ ਭੀ ਓਹੀ॥*
*ਨਾਨਕ ਦਰਸਨੁ ਦੇਖਿ ਸਭ ਮੋਹੀ॥* *(ਪੰਨਾ ੨੯੪)*

ਜਹਾਦ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਇਸ ਦਾ ਅਰਥ ਹੈ, ਧਰਮ-ਯੁੱਧ। ਪਵਿੱਤਰ ਉਦੇਸ਼ ਲਈ ਕੀਤੀ ਗਈ ਜੰਗ ਨੂੰ ਜਹਾਦ ਕਿਹਾ ਜਾਂਦਾ ਹੈ। ਸੱਚਾ ਜਹਾਦ ਉਹ ਹੁੰਦਾ ਹੈ, ਜੋ ਆਪਣੇ ਧਰਮ ਦੀ ਰਾਖੀ ਲਈ ਜਾਂ ਜ਼ੁਲਮ ਦੇ ਟਾਕਰੇ ਲਈ ਕੀਤਾ ਜਾਵੇ। ਗੁਰਬਾਣੀ ਮਨੁੱਖ ਨੂੰ ਅਜਿਹੇ ਸ਼ੁਭ ਮਨੋਰਥਾਂ ਲਈ ਲੜਨ ਦਾ ਉਪਦੇਸ਼ ਦਿੰਦੀ ਹੈ। ਉਸ ਮਨੁੱਖ ਨੂੰ ਹੀ ਸੂਰਮਾ ਮੰਨਿਆ ਗਿਆ ਹੈ, ਜੋ ਧਰਮ ਨਿਆਂ ਦੀ ਰਾਖੀ ਲਈ ਸੱਚ-ਹੱਕ ਦੀ ਖ਼ਾਤਰ ਯੁੱਧ ਕਰਦਾ ਹੈ। ਭਗਤ ਕਬੀਰ ਸਾਹਿਬ ਦਾ ਫ਼ਰਮਾਨ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਇਸਲਾਮ ਧਰਮ ਤੋਂ ਜਹਾਦ ਦੀ ਪਰੰਪਰਾ ਸ਼ੁਰੂ ਹੋਈ ਹੈ। ਹਜ਼ਰਤ ਮੁਹੰਮਦ ਸਾਹਿਬ ਨੇ ਤਲਵਾਰ ਦੇ ਜ਼ੋਰ ਨਾਲ ਇਸਲਾਮ ਧਰਮ ਦੀ ਸਥਾਪਨਾ ਕੀਤੀ ਅਤੇ ਉਨ੍ਹਾਂ ਦੇ ਪੈਰੋਕਾਰਾਂ ਨੇ ਤਲਵਾਰ ਦੇ ਜ਼ੋਰ ਨਾਲ ਇਸ ਧਰਮ ਨੂੰ ਇਰਾਕ, ਇਰਾਨ, ਅਫਗਾਨਿਸਤਾਨ, ਤੁਰਕਿਸਤਾਨ ਅਤੇ ਹਿੰਦੁਸਤਾਨ ਆਦਿ ਮੁਲਕਾਂ ਵਿਚ ਫੈਲਾਇਆ। ਇਹ ਹਮਲਾਵਰ ਦੂਜੇ ਧਰਮਾਂ ਦੇ ਵਿਅਕਤੀਆਂ ਨੂੰ ਕਾਫ਼ਿਰ ਸਮਝਦੇ ਸਨ। ਉਨ੍ਹਾਂ ਨੂੰ ਮਾਰ-ਕੁੱਟ ਕੇ ਆਪਣੇ ਧਰਮ ਤੋਂ ਉਨ੍ਹਾਂ ਦੀ ਸ਼ਰਧਾ ਖਤਮ ਕਰ ਦਿੰਦੇ ਸਨ। ਉਹ ਲੋਕਾਂ ਦਾ ਖ਼ੂਨ ਵੀ ਵਹਾਉਂਦੇ ਸਨ ਅਤੇ ਉਨ੍ਹਾਂ ਦੇ ਵਿਸ਼ਵਾਸ ਅਤੇ ਮੰਦਰਾਂ ਨੂੰ ਤੋੜ ਕੇ ਉਨ੍ਹਾਂ ਦੇ ਮਨ ਨੂੰ ਚੋਟ ਮਾਰਦੇ ਸਨ। ਇਸਲਾਮ ਵਿਚ ਜਬਰੀ ਧਰਮ ਬਦਲੀ ਨੂੰ ਉਚਿਤ ਸਮਝਿਆ ਜਾਂਦਾ ਹੈ ਅਤੇ ਮਨੁੱਖਤਾ ਨੂੰ ਮੋਮਨ ਅਤੇ ਕਾਫਰਾਂ ਵਿਚ ਵੰਡਿਆ ਜਾਂਦਾ ਹੈ। ਗੁਰਬਾਣੀ ਇਸ ਤਰ੍ਹਾਂ ਦੇ ਜਹਾਦ ਦੀ ਹਰਗਿਜ਼ ਪ੍ਰਵਾਨਗੀ ਨਹੀਂ ਦਿੰਦੀ। ਗੁਰਬਾਣੀ ਅਨੁਸਾਰ ਪਰਮਾਤਮਾ ਸਰਬ-ਵਿਆਪਕ ਹੈ। ਸਾਰੇ ਜੀਆਂ ਵਿਚ ਵੱਸਦਾ ਹੈ। ਉਹ ਸਿਰਫ਼ ਹਿੰਦੂਆਂ, ਮੁਸਲਮਾਨਾਂ, ਸਿੱਖਾਂ ਜਾਂ ਇਸਾਈਆਂ ਤਕ ਹੀ ਸੀਮਤ ਨਹੀਂ ਹੈ।

ਇਸ ਲਈ ਮਨੁੱਖ ਨੂੰ ਨਿਮਰਤਾ ਅਤੇ ਦਇਆ ਦਾ ਧਾਰਨੀ ਹੋਣਾ ਚਾਹੀਦਾ ਹੈ। ਕਿਸੇ ਜੀਵ ਨੂੰ ਦੁੱਖ ਨਹੀਂ ਦੇਣਾ ਚਾਹੀਦਾ। ਗੁਰਬਾਣੀ ਦਾ ਫ਼ਰਮਾਨ ਹੈ:

*– ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ॥*
*ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥* *(ਪੰਨਾ ੩੨੨)*

*– ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ॥*
*ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ॥* *(ਪੰਨਾ ੨੫੫)*

ਆਪਣੇ-ਆਪਣੇ ਧਰਮ ਦਾ ਪ੍ਰਚਾਰ ਕਰਨ ਦਾ ਹੱਕ ਸਭ ਨੂੰ ਹੈ। ਇਹ ਮੁੱਢਲਾ ਮਨੁੱਖੀ ਅਧਿਕਾਰ ਹੈ। ਧਰਮ ਸਵੈ-ਇੱਛਿਆ ਨਾਲ ਹੀ ਅਪਨਾਇਆ ਜਾਣਾ ਯੋਗ ਹੈ, ਨਾ ਕਿ ਕਿਸੇ ਡਰ, ਭੈਅ, ਲਾਲਚ ਆਦਿ ਰਾਹੀਂ ਠੋਸਿਆ ਹੋਇਆ 'ਧਰਮ'। ਅਜਿਹੇ ਧਰਮ ਧਾਰਨ ਉਪਰੰਤ ਵੀ ਉਸ ਵਿਅਕਤੀ ਦੀ ਉਸ ਧਰਮ ਵਿਚ ਆਸਥਾ ਅਤੇ ਵਿਸ਼ਵਾਸ ਪੱਕਾ ਨਹੀਂ ਹੁੰਦਾ। ਇਹ ਵਰਤਾਰਾ ਯੋਗ ਅਤੇ ਪ੍ਰਵਾਨਿਤ ਨਹੀਂ ਹੈ। ਪਰ ਇਹ ਪ੍ਰਚਾਰ ਆਪਣੇ ਧਰਮ ਉਪਦੇਸ਼ਾਂ ਦਾ ਗਿਆਨ ਕਰਵਾ ਕੇ ਕਰਨਾ ਯੋਗ ਹੈ। ਤਲਵਾਰ ਦੇ ਜ਼ੋਰ ਨਾਲ, ਰਾਜ ਸ਼ਕਤੀ ਨਾਲ, ਬਹੁ-ਗਿਣਤੀ ਦੇ ਬਲ ਸਦਕਾ ਅਤੇ ਲੋਭ-ਲਾਲਚ ਦੇ ਕੇ ਫੁਸਲਾਉਣਾ ਸੱਚਾ ਧਰਮ ਪ੍ਰਚਾਰ ਨਹੀਂ ਹੈ। ਇਹ ਇਕ ਤਰ੍ਹਾਂ ਦਾ ਪਾਪ ਹੈ। ਰੱਬ ਦੀ ਰਜ਼ਾ ਦੇ ਬਿਪਰੀਤ ਹੈ। ਅਜਿਹੇ ਬੰਦਿਆਂ ਦੀ ਧਰਮ ਬਦਲੀ ਕੋਈ ਅਰਥ ਨਹੀਂ ਰੱਖਦੀ। ਨਾ ਤਾਂ ਉਨ੍ਹਾਂ ਨੂੰ ਆਪਣੇ ਧਰਮ ਦਾ ਪੂਰਾ ਗਿਆਨ ਹੁੰਦਾ ਹੈ। ਨਾ ਉਸ ਧਰਮ ਦਾ, ਜਿਸ ਨੂੰ ਉਹ ਅਪਣਾ ਰਹੇ ਹੁੰਦੇ ਹਨ। ਉਹ ਪਹਿਲਾਂ ਵੀ ਅਗਿਆਨਤਾ ਦੇ ਖੱਡੇ ਵਿਚ ਡਿੱਗੇ ਹੁੰਦੇ ਹਨ। ਉਥੋਂ ਨਿਕਲ ਕੇ ਉਹ ਹੋਰ ਵੱਡੇ ਖੱਡੇ ਵਿਚ ਹੀ ਜਾ ਡਿੱਗਦੇ ਹਨ। ਇਸ ਤਰ੍ਹਾਂ ਦੀ ਧਰਮ ਬਦਲੀ ਕਰਨ ਵਾਲੇ ਜੋਰ-ਜ਼ੁਲਮ ਦੇ ਪ੍ਰਚਾਰਕ ਪਰਮਾਤਮਾ ਦੇ ਦੰਡ ਦੇ ਭਾਗੀ ਹੁੰਦੇ ਹਨ। ਭਗਤ ਕਬੀਰ ਸਾਹਿਬ ਨੇ ਫ਼ਰਮਾਇਆ ਹੈ:

*ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ॥* *(ਪੰਨਾ ੧੩੭੫)*

ਕਿਸੇ ਵੀ ਮਤ ਨੂੰ ਹੱਕ ਨਹੀਂ ਹੈ ਕਿ ਉਹ ਨਜਾਇਜ਼ ਕਿਸਮ ਦੇ ਢੰਗ ਵਰਤ ਕੇ ਆਪਣੇ ਧਰਮ ਦਾ ਪ੍ਰਸਾਰ ਕਰੇ। ਜਿਹੜੇ ਵੀ ਧਰਮ ਦੇ ਅਨੁਆਈਂ ਅਜਿਹਾ ਪਾਪ ਕਰਦੇ ਹਨ। ਉਹ ਸਜ਼ਾ ਦੇ ਭਾਗੀ ਹਨ। ਭਾਵੇਂ ਉਹ ਇਸਲਾਮ ਨੂੰ ਮੰਨਣ ਵਾਲੇ, ਭਾਵੇਂ ਇਸਾਈ ਹਨ, ਭਾਵੇਂ ਹਿੰਦੂ ਹਨ ਅਤੇ ਭਾਵੇਂ ਸਿੱਖ ਹਨ। ਚਲਾਕੀ ਨਾਲ ਕੀਤੀ ਗਈ ਧਰਮ ਬਦਲੀ ਵੀ ਬੰਦ ਹੋਣੀ ਚਾਹੀਦੀ ਹੈ ਅਤੇ ਅਤਿਵਾਦ ਦਾ ਵੀ ਖਾਤਮਾ ਹੋਣਾ ਚਾਹੀਦਾ ਹੈ। ਇਹ ਦੋਵੇਂ ਢੰਗ ਅਪਨਾਉਣ ਵਾਲੇ ਮਨੁੱਖਤਾ ਦੇ ਸੇਵਕ ਨਹੀਂ, ਸਗੋਂ ਦੁਸ਼ਮਣ ਹਨ। ਉਹ ਜਹਾਦੀ ਨਹੀਂ, ਉਹ ਫਸਾਦੀ ਹਨ। ਅਜਿਹੇ ਫਸਾਦੀਆਂ ਅਤੇ ਅਤਿਆਚਾਰੀਆਂ ਦੇ ਖਿਲਾਫ਼ ਜਹਾਦ ਕਰਨ ਦਾ ਉਪਦੇਸ਼ ਦਿੰਦੀ ਹੈ, ਗੁਰਬਾਣੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰਬਾਣੀ ਦੇ ਉਪਦੇਸ਼ ਦੇ ਅਨੁਸਾਰ ਭਗਤੀ ਅਤੇ

ਸ਼ਕਤੀ ਦਾ ਸੁਮੇਲ ਕਰਕੇ ਇਕ ਆਦਰਸ਼ ਮਨੁੱਖ ਖਾਲਸੇ ਦੀ ਸਾਜਨਾ ਕੀਤੀ ਹੈ। ਖਾਲਸਾ ਅਕਾਲ ਪੁਰਖ ਦੀ ਫੌਜ ਮੰਨੀ ਗਈ ਹੈ। ਇਸ ਦਾ ਨਿਸ਼ਾਨਾ ਇਸ ਧਰਤੀ ਤੇ ਹਲੇਮੀ ਰਾਜ ਵਰਤਾਉਣਾ ਹੈ ਅਤੇ ਜਬਰ-ਜ਼ੁਲਮ ਨੂੰ ਖ਼ਤਮ ਕਰਨਾ ਹੈ। ਜੋ ਕੰਮ ਅੱਜ ਯੂ.ਐਨ.ਓ. ਕਰ ਰਹੀ ਹੈ, ਉਸ ਤੋਂ ਵੀ ਕਿਤੇ ਉੱਚਾ ਅਤੇ ਸਾਰਥਕ ਕਾਰਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਤਿੰਨ ਸਦੀਆਂ ਪਹਿਲਾਂ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਅਰੰਭ ਕਰ ਦਿੱਤਾ ਸੀ। ਖਾਲਸੇ ਦੀ ਉਪਮਾ ਇਸ ਤਰ੍ਹਾਂ ਕੀਤੀ ਗਈ ਹੈ:

*ਖਾਲਸਾ ਅਕਾਲ ਪੁਰਖ ਕੀ ਫੌਜ॥*
*ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ॥*

ਪਰੰਤੂ ਗੁਰੂ ਸਾਹਿਬ ਨੇ ਖਾਲਸੇ ਨੂੰ ਖਾਲਸ ਤਥਾ ਸ਼ੁੱਧ ਅਤੇ ਨਿਰਮਲ ਰਹਿਣ ਲਈ ਇਉਂ ਉਪਦੇਸ਼ ਵੀ ਕੀਤਾ:

*ਜਬ ਲਗ ਖਾਲਸਾ ਰਹੇ ਨਿਆਰਾ॥ ਤਬ ਲਗ ਤੇਜ ਦੀਓ ਮੈ ਸਾਰਾ॥*
*ਜਬ ਇਹ ਗਹੈ ਬਿਪਰਨ ਕੀ ਰੀਤ॥ ਮੈਂ ਨ ਕਰਉਂ ਇਨ ਕੀ ਪ੍ਰਤੀਤ॥*

ਖਾਲਸਾ ਫੌਜ ਨੇ ਸਭ ਧਰਮਾਂ ਤੋਂ ਨਿਆਰਾ ਹੋ ਕੇ ਰਹਿਣਾ ਹੈ। ਇਹ ਕਿਸੇ ਇਕ ਵਿਸ਼ੇਸ਼ ਧਰਮ ਦੀ ਗ਼ੁਲਾਮ ਨਹੀਂ ਹੈ। ਖਾਲਸਾ ਸਾਰੇ ਧਰਮਾਂ ਦਾ ਸਾਂਝਾ ਰਾਖਾ ਹੈ। ਜਿਨ੍ਹਾਂ ਲੋਕਾਂ 'ਤੇ ਜ਼ੁਲਮ-ਅਤਿਆਚਾਰ ਹੋ ਰਿਹਾ ਹੈ। ਖਾਲਸੇ ਦਾ ਕਰਤੱਵ ਹੈ ਕਿ ਉਨ੍ਹਾਂ ਲੋਕਾਂ ਦਾ ਸਾਥ ਦੇਵੇ ਉਨ੍ਹਾਂ ਦੀ ਹਿਮਾਇਤ ਕਰੇ ਅਤੇ ਜੇ ਲੋੜ ਹੋਵੇ ਤਾਂ ਉਨ੍ਹਾਂ ਖ਼ਾਤਰ ਹੱਥ ਵਿਚ ਤਲਵਾਰ ਵੀ ਲੈ ਕੇ ਤੁਰੇ। ਇਸੇ ਕਰਕੇ ਹੀ ਖਾਲਸੇ ਨੂੰ ਸਭ ਧਰਮਾਂ ਤੋਂ ਨਿਆਰਾ ਰਹਿਣ ਦਾ ਉਪਦੇਸ਼ ਕੀਤਾ ਗਿਆ ਹੈ। ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਨੇ ਦਿੱਲੀ ਦੇ ਚਾਂਦਨੀ ਚੌਂਕ ਵਿਚ ਲਾਸਾਨੀ ਕੁਰਬਾਨੀ ਦੇ ਕੇ ਦੁਨੀਆਂ ਦੇ ਸਾਹਮਣੇ ਸਚਿਆਰ ਮਨੁੱਖ ਦੇ ਕਰਤੱਵ ਨੂੰ ਅਮਲੀ ਰੂਪ ਦਿੱਤਾ ਅਤੇ ਉਹ ਸਮੁੱਚੀ ਦੁਨੀਆਂ ਦੇ ਧਰਮ ਦੀ ਚਾਦਰ ਹੋ ਨਿਬੜੇ। ਇਸ ਸੰਬੰਧੀ ਦਸਮੇਸ਼ ਪਿਤਾ ਨੇ ਇਉਂ ਫ਼ਰਮਾਇਆ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾਕਾ ਕਿਨੋ ਬਡੋ ਕਲੂ ਮਹਿ ਸਾਕਾ॥*

ਖਾਲਸੇ ਨੂੰ ਸੱਚ, ਹੱਕ ਅਤੇ ਨਿਆਂ ਦੇ ਨਾਲ ਖੜ੍ਹਨਾ ਚਾਹੀਦਾ ਹੈ। ਸੱਚ-ਹੱਕ ਅਤੇ ਨਿਆਏ ਹੀ ਅਸਲ ਸ਼ੁਭ ਕਰਮ ਹਨ। ਉਨ੍ਹਾਂ ਖ਼ਾਤਰ ਖਾਲਸੇ ਨੇ ਜਹਾਦ ਕਰਨਾ ਹੈ, ਸੰਘਰਸ਼ ਕਰਨਾ ਹੈ ਅਤੇ ਨਿਸ਼ਚਾ ਕਰਕੇ ਜਿੱਤ ਪ੍ਰਾਪਤ ਕਰਨੀ ਹੈ। ਜੇ ਲੋੜ ਹੋਵੇ ਤਾਂ ਇਸ ਸ਼ੁਭ ਕਾਰਜ ਲਈ ਸ਼ਹੀਦੀ ਵੀ ਦੇ ਦੇਣੀ ਹੈ। ਗੁਰੂ ਜੀ ਨੇ ਫ਼ਰਮਾਇਆ ਹੈ:

*ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਆਪਣੀ ਜੀਤ ਕਰੋਂ।*
*ਅਰ ਸਿਖਹੋ ਆਪਨੇ ਹੀ ਮਨ ਕੋ ਯਹ ਲਾਲਚ ਹਉ ਗੁਨ ਤਉ ਉਚਰੋਂ।*

*ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ।*

ਖਾਲਸਾ ਉਹ ਹੈ, ਜਿਸ ਨੇ ਆਪਣਾ ਹਿਰਦਾ ਸ਼ੁੱਧ ਕਰ ਲਿਆ ਹੈ। ਜਿਸ ਨੇ ਮਨ ਦੀਆਂ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਉੱਤੇ ਜਿੱਤ ਪ੍ਰਾਪਤ ਕਰ ਲਈ ਹੈ। ਜਿਸ ਨੇ ਸਤ, ਸੰਤੋਖ ਅਤੇ ਸੰਜਮ ਨੂੰ ਜ਼ਿੰਦਗੀ ਦੇ ਅਸੂਲ ਬਣਾ ਲਿਆ ਹੈ। ਜਿਸ ਨੇ ਗੁਰ-ਸ਼ਬਦ ਦੀ ਸਾਧਨਾ ਕਰਕੇ, ਸਿਮਰਨ ਕਰਕੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾ ਲਿਆ ਹੈ। ਜਿਸ ਨੇ ਆਪਣੇ ਮਨ ਦੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਉੱਤੇ ਕਾਬੂ ਪਾ ਲਿਆ ਹੈ ਅਤੇ ਉਨ੍ਹਾਂ 'ਤੇ ਜਿੱਤ ਪ੍ਰਾਪਤ ਕਰ ਲਈ ਹੈ। ਜਿਸ ਨੂੰ ਕਿਸੇ ਨਾਲ ਵੈਰ-ਵਿਰੋਧ ਨਹੀਂ ਹੈ। ਇਸ ਲਈ ਖਾਲਸਾ ਬਣਨ ਲਈ ਸਾਧਕ ਨੂੰ ਪਹਿਲਾਂ ਆਪਣੇ ਮਨ ਵਿਚ ਵੱਸਦੇ ਵਿਸ਼ੇ-ਵਿਕਾਰਾਂ ਨੂੰ ਜਿੱਤਣਾ ਹੁੰਦਾ ਹੈ। ਬਾਹਰਲੇ ਸੰਘਰਸ਼ ਤੋਂ ਪਹਿਲਾਂ ਆਤਮਿਕ ਸੰਘਰਸ਼ ਕਰਨਾ ਪੈਂਦਾ ਹੈ। ਅਜਿਹਾ ਸ਼ੁੱਧ ਹਿਰਦੇ ਵਾਲਾ ਵਿਅਕਤੀ ਹੀ ਗੁਰਬਾਣੀ ਅਨੁਸਾਰ ਸੂਰਬੀਰ ਮੰਨਿਆ ਗਿਆ ਹੈ। ਇਹ ਅੰਤਰਿ ਨੂੰ ਫ਼ਤਹਿ ਕਰਕੇ ਬਾਹਰੀ ਚੁਣੌਤੀਆਂ ਉੱਤੇ ਫ਼ਤਹਿ ਕਰਨ ਦਾ ਸਿਧਾਂਤ ਹੈ ਗੁਰਮਤਿ। ਮਨ ਦੇ ਵਿਕਾਰਾਂ ਅਤੇ ਬਾਹਰੀ ਜਬਰ-ਜ਼ੁਲਮ ਦੇ ਖਿਲਾਫ਼ ਅਜਿਹੇ ਖਾਲਸੇ ਦਾ ਜਹਾਦ ਹੀ ਪ੍ਰਵਾਨ ਹੈ। ਗੁਰਬਾਣੀ ਦਾ ਫ਼ਰਮਾਨ ਹੈ:

*- ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ॥* *(ਪੰਨਾ ੧੦੮੯)*

*- ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥* *(ਪੰਨਾ ੮੬)*

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥*

*- ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥* *(ਪੰਨਾ ੬੭੯)*

ਗੁਰਸਿੱਖ ਸ਼ਕਤੀ ਨੂੰ ਭਗਤੀ ਦੇ ਅਤੇ ਸ਼ਸਤਰ ਨੂੰ ਸ਼ਾਸਤਰ ਦੇ ਅਧੀਨ ਰੱਖਦਾ ਹੈ। ਉਸ ਨੇ ਦੁਨਿਆਵੀ ਸੰਘਰਸ਼ ਨੂੰ ਵੀ ਆਤਮਿਕ ਸਾਧਨਾ ਦਾ ਹੀ ਇਕ ਰੂਪ ਸਮਝਣਾ ਹੈ। ਜਿਹੜੇ ਲੋਕਾਂ ਦੇ ਸਹੀ ਅਰਥਾਂ ਵਿਚ ਸਿੱਖੀ ਧਾਰਨ ਨਹੀਂ ਕੀਤੀ, ਗੁਰੂ ਨੂੰ ਸੀਸ ਭੇਟ ਨਹੀਂ ਕੀਤਾ। ਜਿਨ੍ਹਾਂ ਦਾ ਉਦੇਸ਼ ਜੀਵਨ ਪਦਵੀ ਪ੍ਰਾਪਤ ਕਰਨਾ ਨਹੀਂ ਹੈ। ਉਨ੍ਹਾਂ ਲੋਕਾਂ ਦਾ ਕਿਸੇ ਦੁਨਿਆਵੀ ਕਾਰਨਾਂ ਜਾਂ ਹਿੱਤਾਂ ਨੂੰ ਮੁੱਖ ਰੱਖ ਕੇ ਲੜਨਾ-ਭਿੜਨਾ ਗੁਰਮਤਿ ਵਿਚ ਪ੍ਰਵਾਨ ਨਹੀਂ। ਅਜਿਹੇ ਲੋਕ ਅਹੰਕਾਰ ਵਿਚ ਅਤੇ ਕ੍ਰੋਧ ਵਿਚ ਆ ਕੇ ਜੂਝਦੇ ਹਨ। ਉਨ੍ਹਾਂ ਦਾ ਜੀਵਨ ਵਿਅਰਥ ਜਾਂਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ॥*
*ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ॥*
*ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ॥* *(ਪੰਨਾ ੧੦੮੯)*

ਗੁਰਬਾਣੀ ਦੇ ਸਿਧਾਂਤ ਅਨੁਸਾਰ ਗੁਰਮੁਖ ਨੇ ਜੀਵਨ ਵਿਚ ਦੋਹਰਾ ਸੰਘਰਸ਼

ਕਰਨਾ ਹੈ। ਉਸ ਨੇ ਸੰਸਾਰ ਵਿਚ ਵਿਚਰਨਾ ਵੀ ਹੈ, ਪਰ ਅੰਦਰੋਂ ਨਿਰਲੇਪ ਵੀ ਰਹਿਣਾ ਹੈ—'ਜੈਸੇ ਜਲ ਮਹਿ ਕਮਲ ਨਿਰਾਲਮ ਮੁਰਗਾਈ ਨੈਸਾਣੈ॥' ਉਸ ਨੇ ਸੰਸਾਰਿਕ ਤੌਰ 'ਤੇ ਜ਼ੁਲਮ ਦਾ ਵਿਰੋਧ ਵੀ ਕਰਨਾ ਹੈ। ਕਿਸੇ ਦਾ ਭੈ ਨਹੀਂ ਮੰਨਣਾ ਅਤੇ ਆਤਮਿਕ ਤੌਰ 'ਤੇ ਮਨ ਦੇ ਵਿਕਾਰਾਂ ਨੂੰ ਵੀ ਸਿਰ ਨਹੀਂ ਚੁੱਕਣ ਦੇਣਾ, ਉਨ੍ਹਾਂ ਨੂੰ ਵੀ ਕਾਬੂ ਵਿਚ ਰੱਖਣਾ ਹੈ। ਇਸ ਤਰ੍ਹਾਂ ਗੁਰਮੁਖ ਜਾਂ ਖਾਲਸੇ ਨੂੰ ਇੱਕੋ ਵੇਲੇ ਦੋ ਦੁਸ਼ਮਣਾਂ ਨਾਲ ਜੰਗ ਕਰਨੀ ਹੁੰਦੀ ਹੈ। ਉਹ ਇਕ ਵਾਰ ਸੰਸਾਰਿਕ ਵਿਰੋਧੀਆਂ ਵੱਲ ਕਰਦਾ ਹੈ, ਨਾਲੋਂ-ਨਾਲ ਦੂਜਾ ਵਾਰ ਆਤਮਿਕ ਮਾਰਗ ਦੇ ਵੈਰੀਆਂ 'ਤੇ ਕਰਦਾ ਹੈ। ਉਹ ਸੰਸਾਰ ਨਾਲ ਜੂਝਦਾ ਹੋਇਆ, ਆਪਣੇ ਮਨ ਨਾਲ ਵੀ ਲੁਝਦਾ ਰਹਿੰਦਾ ਹੈ। ਉਹ ਸੰਸਾਰਿਕ ਵਿਰੋਧੀਆਂ ਨਾਲ ਯੁੱਧ ਲੜਦਾ ਹੋਇਆ ਵੀ ਉਨ੍ਹਾਂ ਦਾ ਬੁਰਾ ਨਹੀਂ ਮੰਗਦਾ। ਉਹ ਸਭ ਦੇ ਚਰਨਾਂ ਦੀ ਧੂੜ ਬਣ ਕੇ ਰਹਿੰਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

– *ਬਾਹਰਹੁ ਹਉਮੈ ਕਹੈ ਕਹਾਏ॥ ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ॥*

*(ਪੰਨਾ ੪੧੨)*

– *ਦੀਸਿ ਆਵਤ ਹੈ ਬਹੁਤੁ ਭੀਹਾਲਾ॥ ਸਗਲ ਚਰਨ ਕੀ ਇਹੁ ਮਨੁ ਰਾਲਾ॥*

*(ਪੰਨਾ ੩੮੪)*

ਸਿੱਖ ਧਰਮ ਵਿਚ ਪਰਮਾਤਮਾ ਨੂੰ ਨਿਰਭਉ ਤੇ ਨਿਰਵੈਰ ਮੰਨਿਆ ਗਿਆ ਹੈ। ਉਹ ਸਰਬ ਸਮਰੱਥ ਹੈ। ਉਸ ਨੂੰ ਕਿਸੇ ਦਾ ਡਰ ਨਹੀਂ, ਇਸ ਲਈ ਉਹ ਨਿਰਭਉ ਹੈ। ਸਾਰੇ ਜੀਵ ਉਸ ਨੇ ਪੈਦਾ ਕੀਤੇ ਹੋਏ ਹਨ, ਸਭ ਉਸ ਦੀ ਅੰਸ਼ ਹਨ, ਇਸ ਲਈ ਉਸ ਨੂੰ ਕਿਸੇ ਨਾਲ ਵੈਰ ਨਹੀਂ, ਇਸ ਲਈ ਉਹ ਨਿਰਵੈਰ ਹੈ। ਖਾਲਸਾ ਗੁਰ-ਪਰਮੇਸ਼ਰ ਦਾ ਰੂਪ ਹੈ। ਇਸ ਲਈ ਖਾਲਸਾ ਵੀ ਜਿਥੇ ਨਿਰਭੈ ਹੈ, ਉਥੇ ਨਿਰਵੈਰ ਵੀ ਹੈ। ਉਹ ਦੂਜੇ ਧਰਮਾਂ ਦੇ ਵਿਅਕਤੀਆਂ ਨਾਲ ਵੈਰ ਭਾਵਨਾ ਨਹੀਂ ਰੱਖਦਾ, ਕਿਸੇ ਨੂੰ ਨਫ਼ਰਤ ਨਹੀਂ ਕਰਦਾ। ਗੁਰਬਾਣੀ ਵਿਚ ਗੁਰਸਿੱਖਾਂ ਲਈ ਇਹ ਉਪਦੇਸ਼ ਕੀਤਾ ਗਿਆ ਹੈ:

– *ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥*
*ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥*
*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥*

*(ਪੰਨਾ ੬੭੧)*

– *ਬਿਸਰਿ ਗਈ ਸਭ ਤਾਤਿ ਪਰਾਈ॥*
*ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ ਰਹਾਉ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

*(ਪੰਨਾ ੧੨੯੯)*

ਖਾਲਸਾ ਜੰਗ ਵੀ ਕਰਦਾ ਹੈ ਤਾਂ ਦਵੈਤ ਭਾਵਨਾ ਨਾਲ ਨਹੀਂ, ਸਗੋਂ ਕਿਸੇ ਦੀ ਰੱਖਿਆ ਲਈ ਅਤੇ ਮਨੁੱਖਤਾ ਦੀ ਭਲਾਈ ਲਈ ਜੰਗ ਕਰਦਾ ਹੈ। ਇਸ ਲਈ ਖਾਲਸੇ ਅਤੇ ਤੁਅੱਸਬ, ਫ਼ਿਰਕਾਪ੍ਰਸਤੀ ਦੀ ਜ਼ਹਿਰ ਨਾਲ ਭਰੇ ਵਿਅਕਤੀਆਂ ਵਿਚ ਦਿਨ-ਰਾਤ ਦਾ ਫ਼ਰਕ ਹੈ। ਤੁਅੱਸਬੀ ਵਿਅਕਤੀ ਮਨ ਵਿਚ ਸੜਦੇ-ਬਲਦੇ ਰਹਿੰਦੇ ਹਨ। ਉਨ੍ਹਾਂ ਨੂੰ ਦੂਜੇ ਧਰਮ ਵਿਚ ਕੋਈ ਗੁਣ ਨਹੀਂ ਨਜ਼ਰ ਆਉਂਦਾ। ਉਨ੍ਹਾਂ ਅੰਦਰੋਂ ਮਨੁੱਖਤਾ ਦੀ ਸਾਂਝ ਵੀ ਖ਼ਤਮ ਹੋ ਜਾਂਦੀ ਹੈ। ਉਨ੍ਹਾਂ ਅੰਦਰ ਵਹਿਸ਼ੀਪੁਣਾ ਜਾਗ ਉਠਦਾ ਹੈ। ਅਗਿਆਨਤਾ ਵਿਚ ਅੰਨ੍ਹੇ ਹੋ ਕੇ ਉਹ ਮਨੁੱਖਤਾ ਦਾ ਖ਼ੂਨ ਵਹਾਉਂਦੇ ਹਨ। ਉਨ੍ਹਾਂ ਦੇ ਸੰਘਰਸ਼ ਅਤੇ ਲੜ-ਮਰਨ ਤੋਂ ਕਿਸੇ ਦਾ ਭਲਾ ਨਹੀਂ ਹੁੰਦਾ। ਉਹ ਦੂਜਿਆਂ ਨੂੰ ਵੀ ਦੁੱਖ ਦਿੰਦੇ ਹਨ ਅਤੇ ਆਪ ਵੀ ਅਗਿਆਨਤਾ ਕਾਰਨ ਦੁੱਖ ਭੋਗਦੇ ਹਨ। ਉਨ੍ਹਾਂ ਦਾ ਮਨ ਪਹਿਲਾਂ ਫ਼ਿਰਕਾਪ੍ਰਸਤੀ, ਈਰਖਾ ਅਤੇ ਦਵੈਸ ਵਿਚ ਸੜਦਾ ਹੈ। ਫਿਰ ਉਹ ਕ੍ਰੋਧ ਵਿਚ ਆ ਕੇ ਪਾਪ ਕਰਦੇ ਹਨ। ਉਨ੍ਹਾਂ ਦੇ ਮਨ ਦਾ ਚੈਨ ਖਤਮ ਹੋ ਜਾਂਦਾ ਹੈ। ਫਿਰ ਉਹ ਪਾਪ ਦਾ ਫਲ ਭੋਗਦੇ ਹਨ ਅਤੇ ਦੁੱਖ ਹੀ ਦੁੱਖ ਪਾਉਂਦੇ ਹਨ। ਉਹ ਨਾ ਆਪਣਾ ਜੀਵਨ ਸੰਵਾਰ ਸਕਦੇ ਹਨ ਅਤੇ ਨਾ ਹੀ ਸੰਸਾਰ ਦਾ ਭਲਾ ਕਰ ਸਕਦੇ ਹਨ। ਗੁਰਬਾਣੀ ਦਾ ਮਹਾਂਵਾਕ ਹੈ:

– *ਜਗਤੁ ਅਗਿਆਨੀ ਅੰਧੁ ਹੈ ਦੂਜੈ ਭਾਇ ਕਰਮ ਕਮਾਇ॥*
*ਦੂਜੈ ਭਾਇ ਜੇਤੇ ਕਰਮ ਕਰੇ ਦੁਖੁ ਲਗੈ ਤਨਿ ਧਾਇ॥* *(ਪੰਨਾ ੫੯੩)*
– *ਪਾਪੁ ਬੁਰਾ ਪਾਪੀ ਕਉ ਪਿਆਰਾ॥*
*ਪਾਪਿ ਲਦੇ ਪਾਪੇ ਪਾਸਾਰਾ॥* *(ਪੰਨਾ ੯੩੫)*

ਗੁਰਮਤਿ ਦਾ ਸੰਘਰਸ਼ ਸੰਸਾਰਕ ਜੱਦੋ-ਜਹਿਦ ਨਾਲੋਂ ਜਾਂ ਹੋਰ ਧਰਮਾਂ ਦੇ ਜਹਾਦ ਨਾਲੋਂ ਬਿਲਕੁਲ ਵੱਖਰਾ ਮਾਰਗ ਹੈ। ਇਹ ਕਠਨ ਤਪੱਸਿਆ ਹੈ ਅਤੇ ਇਕ ਅਨੋਖੀ ਸਾਧਨਾ ਹੈ। ਇਸ ਵਿਚ ਕੋਈ ਵਿਰਲਾ ਹੀ ਸਫ਼ਲ ਹੁੰਦਾ ਹੈ। ਬਾਬਾ ਦੀਪ ਸਿੰਘ ਜੀ ਅਤੇ ਬਾਬਾ ਬੰਦਾ ਸਿੰਘ ਬਹਾਦਰ ਵਰਗੇ ਬਹਾਦਰ ਜਿਹੜੇ ਯੁੱਧ ਕਰਦੇ ਹੋਏ ਵੀ ਪਰਮਾਤਮਾ ਨਾਲ ਜੁੜੇ ਰਹਿੰਦੇ ਸਨ। ਉਹ ਜ਼ਾਲਮਾਂ ਦੇ ਖਿਲਾਫ਼ ਤਾਂ ਖੰਡੇ ਦੀ ਧਾਰ ਬਣ ਕੇ ਸਾਹਮਣਾ ਕਰਦੇ ਸਨ, ਪਰ ਆਮ ਜਨਤਾ ਲਈ ਮਨੁੱਖਤਾ ਲਈ ਪ੍ਰੇਮ ਅਤੇ ਆਤਮਿਕ ਗਿਆਨ ਦਾ ਖਜ਼ਾਨਾ ਸਨ। ਗੁਰਸਿੱਖੀ ਦੇ ਮਾਰਗ ਤੇ ਸਫਲਤਾ ਪੂਰਵਕ ਚੱਲਦੇ ਹੋਏ ਸੰਘਰਸ਼ ਕਰਨ ਵਾਲੇ ਯੋਧਿਆਂ ਨੂੰ ਧੰਨ ਕਿਹਾ ਗਿਆ ਹੈ:

*ਧੰਨ ਜੀਉ ਤਿਹ ਕੋ ਜਗ ਮਹਿ ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ।*
*ਦੇਹ ਅਨਿਤ ਨ ਨਿਤ ਰਹੈ ਜਸ ਨਾਵ ਚੜੈ ਭਵ ਸਾਗਰ ਤਾਰੈ।*
*ਧੀਰਜ ਧਾਮ ਬਨਾਇ ਇਹੈ ਤਨ ਬੁਧ ਸੁ ਦੀਪਕ ਜਯੋ ਉਜਿਆਰੈ।*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ।*

ਇਹੋ ਹੀ ਭਗਤੀ-ਸ਼ਕਤੀ, ਸੰਤ-ਸਿਪਾਹੀ, ਗ੍ਰਿਹਸਤੀ-ਤਿਆਗੀ, ਦਾਤਾ-

ਭੁਗਤਾ, ਮੀਰੀ-ਪੀਰੀ ਅਤੇ ਸੂਰਮੇ-ਸੇਵਾਦਾਰ ਦਾ ਸਿੱਖੀ ਸਿਧਾਂਤ ਹੈ। ਇਹੋ ਸੰਪੂਰਨ ਕ੍ਰਾਂਤੀ ਦਾ ਸਿਧਾਂਤ ਹੈ। ਇਹੋ ਸੰਪੂਰਨ ਮਨੁੱਖੀ ਉਸਾਰੀ ਦਾ ਸਿਧਾਂਤ ਹੈ। ਇਹੋ ਹੀ ਨਿਮਰਤਾ ਅਤੇ ਦ੍ਰਿੜ੍ਹਤਾ ਦਾ ਸਿਧਾਂਤ ਹੈ। ਇਹੋ ਸਹਿਜ ਮਾਰਗ ਹੈ। ਇਹੋ ਅਸਲ ਧਰਮ ਹੈ। ਇਹੋਂ 'ਮਨ ਨਾ ਡਰੈ ਤਨ ਕਾਹੇ ਕੋ ਡਰਾਏ' ਦਾ ਸਿਧਾਂਤ ਹੈ। ਇਹ ਗੁਰਮਤਿ ਫ਼ਲਸਫ਼ਾ, ਗੁਰਮਤਿ ਸਿਧਾਂਤ, ਗੁਰਮਤਿ ਮਾਰਗ ਅਤੇ ਗੁਰਮਤੀ ਜੀਵਨ-ਜੁਗਤਿ ਦੁਨੀਆਂ ਵਿਚ ਸਭ ਤੋਂ ਨਿਵੇਕਲਾ, ਨਿਆਰਾ ਅਤੇ ਅਦੁੱਤੀ ਹੈ। ਇਸੇ ਫ਼ਲਸਫ਼ੇ, ਸਿਧਾਂਤ ਅਤੇ ਜੀਵਨ-ਜੁਗਤ ਨੇ ਸੰਸਾਰ ਨੂੰ ਅਸਚਰਜ ਕਰ ਦੇਣ ਵਾਲਾ ਅਸੰਭਵ ਨੂੰ ਸੰਭਵ ਕਰ ਵਿਖਾਉਣ ਵਾਲਾ, ਅਲੌਕਿਕ, ਅਜ਼ੀਮ ਅਤੇ ਸ਼ਾਨਾਂਮੱਤਾ ਇਤਿਹਾਸ ਸਿਰਜਿਆ ਹੈ। ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਕਿਧਰੇ ਵੀ ਨਹੀਂ ਮਿਲਦੀ। ਇਸ ਕ੍ਰਾਂਤੀਕਾਰੀ ਫ਼ਲਸਫ਼ੇ-ਸਿਧਾਂਤ ਨੂੰ ਘੜਨ, ਸੁਆਰਨ ਅਤੇ ਅਮਲੀ ਸ਼ਕਲ ਦੇਣ ਲਈ ਗੁਰੂ ਸਾਹਿਬਾਨ ਨੂੰ ਲੰਮੇ ਸੰਘਰਸ਼ ਅਤੇ ਘਾਲਣਾ ਵਿੱਚੋਂ ਗੁਜਰਨਾ ਪਿਆ ਹੈ। ਤੱਤੀਆਂ ਤਵੀਆਂ ਉੱਤੇ ਬੈਠਣਾ ਪਿਆ। ਦਿੱਲੀ ਦੇ ਚਾਂਦਨੀ ਚੌਂਕ ਵਿਚ ਸੀਸ ਭੇਟ ਕਰਨਾ ਪਿਆ, ਸਰਬੰਸ ਹੀ ਕੁਰਬਾਨ ਕਰਨਾ ਪਿਆ। ਸਰਹਿੰਦ ਅਤੇ ਚਮਕੌਰ ਦੇ ਸਾਕੇ ਵਰਤਾਉਣੇ ਪਏ। ਗੁਰਸਿੱਖਾਂ ਨੂੰ ਚਰਖੜੀਆਂ ਉੱਤੇ ਚੜ੍ਹਨਾ ਪਿਆ। ਬੰਦ-ਬੰਦ ਕਟਵਾਉਣੇ ਪਏ। ਆਰਿਆਂ ਅਤੇ ਰੇਲਾਂ ਹੇਠ ਸੀਸ ਦੇਣੇ ਪਏ। ਉਬਲਦੀਆਂ ਦੇਗਾਂ ਵਿਚ ਸ਼ਾਂਤ-ਚਿੱਤ ਹੋ ਕੇ ਸ਼ਹੀਦੀ ਪਾਉਣੀ ਪਈ। ਪੁੱਠੀਆਂ ਖੱਲਾਂ ਅਤੇ ਖੋਪਰ ਲੁਹਾਉਣੇ ਪਏ। ਇਹ ਅੰਦਰਲੇ ਅਤੇ ਬਾਹਰੀ ਸੰਘਰਸ਼ ਵਿਚ ਫਤਹਿ ਪ੍ਰਾਪਤ ਕਰਨ ਦੀ ਅਦੁੱਤੀ, ਅਜ਼ੀਮ ਅਤੇ ਨਿਵੇਕਲੀ ਕਹਾਣੀ ਹੈ। ਇਹੋ ਹੀ ਸਹਿਜ ਅਵਸਥਾ ਹੈ। ਇਹੋ ਹੀ ਸੱਚ, ਧਰਮ ਅਤੇ ਨਿਆਂਏ ਵਿਚ ਦ੍ਰਿੜ੍ਹ ਵਿਸ਼ਵਾਸੀ ਹੋਣ ਦੀ ਗਾਥਾ ਹੈ। ਇਹੋ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮਹਾਨ ਉਪਦੇਸ਼ ਹੈ, ਜੋ ਬਾਕੀ ਸਾਰੇ ਧਾਰਮਿਕ ਗ੍ਰੰਥਾਂ ਤੋਂ ਨਿਆਰਾ , ਨਿਵੇਕਲਾ ਅਤੇ ਅੱਡਰਾ ਹੈ। ਇਹ ਪ੍ਰੇਮ ਅਤੇ ਸੰਘਰਸ਼ ਦਾ ਫ਼ਲਸਫ਼ਾ ਹੈ। ਇਹ ਮਾਇਆ ਵਿਚ ਵਿਚਰਦਿਆਂ ਹੋਇਆ ਨਿਰਲੇਪਤਾ ਦਾ ਲਾਮਿਸਾਲ ਸਿਧਾਂਤ ਹੈ। ਇਹ ਬਾਹਰੀ ਤੌਰ 'ਤੇ ਸਾਬਤ-ਸੂਰਤ ਅਤੇ ਅੰਦਰੋਂ ਵੀ ਸਾਬਤ-ਸੂਰਤ ਦਾ ਸਿਧਾਂਤ ਹੈ। ਇਹ ਅਦ੍ਰਿਸ਼ਟ ਤੋਂ ਹੁੰਦਿਆਂ ਹੋਇਆਂ ਦ੍ਰਿਸ਼ਟ ਤਕ ਪਹੁੰਚਣ ਦਾ ਸਿਧਾਂਤ ਹੈ। ਇਹ ਅਧੂਰੇ ਤੋਂ ਸੰਪੂਰਨ ਹੋਣ ਦਾ ਸਿਧਾਂਤ ਹੈ।

ਪ੍ਰਸਿੱਧ ਵਿਦਵਾਨ ਡਾ: ਰੋਸ਼ਨ ਲਾਲ ਅਹੂਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਉਪਮਾ ਇਉਂ ਕਰਦੇ ਹਨ:-

"ਸਾਂਝੀਵਾਲਤਾ ਅਤੇ ਸਮਾਜਵਾਦ ਦਾ ਬੀਜ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਫੁੱਟਦਾ ਪ੍ਰਤੱਖ ਨਜ਼ਰ ਆਉਂਦਾ ਹੈ। ਧਰਮ, ਰਾਸ਼ਟਰ, ਸਦਾਚਾਰ ਅਤੇ ਮਾਨਵਤਾ ਦੇ ਧਰੋਹੀਆਂ ਨੂੰ ਧਰੋਹੀ ਆਖਣ ਦੀ ਇਸ ਵਿਚ ਜੁਰਅੱਤ, ਵੰਗਾਰ ਅਤੇ ਨਿਡਰਤਾ ਹੈ:

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*

*(ਪੰਨਾ ੭੨੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਅਜਿਹੇ ਸੀਤਲ ਅਤੇ ਮਿੱਠੇ ਜਲ ਦਾ ਚਸ਼ਮਾ ਹਨ ਜੋ ਨਿਰੰਤਰ ਵੱਗਦਾ ਰਹਿੰਦਾ ਹੈ। ਇਸ ਜਲ ਦੇ ਸੇਵਨ ਨਾਲ ਹਜ਼ਾਰਾਂ ਦੁਖੀ ਰੂਹਾਂ ਨੂੰ ਸਾਂਤੀ ਅਤੇ ਸਕੂਨ ਮਿਲਦਾ ਰਹਿੰਦਾ ਹੈ— ਅਜਿਹੇ ਅਦੁੱਤੀ, ਸ਼੍ਰੇਸਟ ਅਤੇ ਮਹਾਨ ਗ੍ਰੰਥ ਦਾ ਸਤਿਕਾਰ ਕਰਨਾ ਸਾਡਾ ਸਾਰਿਆਂ ਦਾ ਸਭਿਆਚਾਰਕ, ਸਾਹਿਤਕ ਅਤੇ ਭਾਈਚਾਰਕ ਧਰਮ ਹੈ। ਇਸ ਪ੍ਰਤੀ ਬੇਮੁੱਖ ਹੋਣਾ ਭਾਰਤੀ ਸੰਸਕ੍ਰਿਤੀ ਨਾਲ ਧਰੋਹ ਕਮਾਉਣਾ ਹੈ। ਇਹ ਉੱਜਡਪੁਣਾ ਅਤੇ ਮੂਰਖਤਾ ਹੈ।"

ਸੱਚਮੁਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਅਜ਼ਬ ਅਤੇ ਅਦੁੱਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਕਾਦਰ ਦਾ ਪਵਿੱਤਰ ਪੈਗ਼ਾਮੇ ਇਲਾਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਧੁਰ ਕੀ ਬਾਣੀ ਦਾ ਅਦੁੱਤੀ ਭੰਡਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਹਰ ਸਮੇਂ ਦੇ ਮਨੁੱਖੀ ਕਾਰਵਾਂ ਦੀ ਸਰਬਪੱਖੀ ਅਗਵਾਈ ਕਰਨ ਵਾਲਾ ਗਿਆਨ ਰੂਪੀ ਚਾਨਣ-ਮੁਨਾਰਾ ਹੈ। ਇਹ ਕੁਦਰਤ ਦੀਆਂ ਅਨੰਤ ਸੰਗੀਤਕ ਧੁਨੀਆਂ ਦੇ ਸੁਮੇਲ ਦਾ ਰਾਗਮਈ ਰੂਹਾਨੀ ਗੀਤ ਹੈ। ਇਹ ਗਿਆਨ ਅਤੇ ਵਿਗਿਆਨ ਦਾ ਅਮੁੱਕ ਭੰਡਾਰ ਹੈ। ਇਹ ਮੁਕੰਮਲ ਕ੍ਰਾਂਤੀ ਦੀ ਇਨਕਲਾਬੀ ਵਿਚਾਰਧਾਰਾ ਦਾ ਸਦਾ ਵਹਿੰਦਾ ਦਰਿਆਓ ਹੈ। ਇਹ ਰੱਬੀ ਪ੍ਰੇਮ-ਪਿਆਰ ਦਾ ਸਦੀਵਕਾਲੀ ਨਿਰਮਲ ਚਸ਼ਮਾ ਹੈ। ਇਹ ਸਰਬ ਕਲਿਆਣਕਾਰੀ ਅਤੇ ਸਰਬੱਤ ਦੇ ਭਲੇ ਦਾ ਉੱਤਮ ਉਪਦੇਸ਼ ਹੈ। ਇਹ ਚਿੜੀਆਂ ਤੋਂ ਬਾਜ਼ ਤੜਵਾਉਣ ਅਤੇ ਸਤਿਆਚਾਰ ਦੀ ਅਤਿਆਚਾਰ ਉੱਤੇ ਜਿੱਤ ਪ੍ਰਾਪਤ ਕਰਨ ਦਾ ਮਜ਼ਬੂਤ ਅਤੇ ਅੰਮ੍ਰਿਤਮਈ ਕਲਾਮ ਹੈ। ਇਹ ਸੰਪੂਰਨ ਕ੍ਰਾਂਤੀ ਦਾ ਮੁਕੰਮਲ ਇਨਕਲਾਬੀ ਫ਼ਲਸਫ਼ਾ ਹੈ। ਇਹ ਜਗਤ-ਜਲੰਦੇ ਨੂੰ ਠਾਰਨ ਅਤੇ ਤਾਰਨ ਵਾਲਾ ਰਹਿਮਤਾਂ, ਬਰਕਤਾਂ, ਮਿਹਰਾਂ, ਸਤਿ, ਸੰਤੋਖ, "ਭੈ ਅਤੇ ਭਾਉ" ਦਾ ਸਦੀਵਕਾਲੀ ਕਾਰਜਸ਼ੀਲ ਅਜ਼ੀਮ ਸਾਗਰ ਹੈ। ਇਹ ਸਮੁੱਚੀ ਲੋਕਾਈ ਦੇ ਉਧਾਰ ਲਈ ਮੁਕੰਮਲ ਅਤੇ ਵਿਲੱਖਣ ਜੀਵਨ-ਜੁਗਤਿ ਤਥਾ ਗੁਰਮਤਿ ਸਭਿਆਚਾਰ ਦਾ ਸਰੋਤ ਹੈ। ਇਹ ਤ੍ਰੈਕਾਲੀ ਅਤੇ ਤ੍ਰਿਲੋਕੀ ਬਾਰੇ ਗਿਆਨ ਦਾ ਅਸੀਮ ਸੋਮਾ ਅਤੇ ਜੀਵਤ-ਮੁਕਤਿ ਦੇ ਸਿਧਾਂਤ ਦਾ ਅਦੁੱਤੀ ਪੈਗ਼ਾਮ ਹੈ। ਇਹ ਸਹਿਹੋਂਦ, ਸਹਿਨਸ਼ੀਲਤਾ, ਸਾਂਝੀਵਾਲਤਾ ਅਤੇ ਅਨੋਖੇ ਸਦਾਚਾਰ ਦੀ ਵਿਚਾਰਧਾਰਾ ਦਾ ਸਦਾ ਬਹਾਰ ਵਹਿਣ ਵਾਲਾ ਰੰਗੀਨ ਆਬਸਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜਾਗਤਿ-ਜੋਤਿ ਸ਼ਬਦ ਰੂਪ ਗੁਰੂ ਹੈ ਅਤੇ ਅੰਮ੍ਰਿਤਮਈ ਬਾਣੀ ਦਾ ਵਿਲੱਖਣ ਅਤੇ ਅਮੁੱਕ ਭੰਡਾਰ ਹੈ।

ਮੈਦਾਨ-ਏ-ਜੰਗ ਵਿਚ ਤਥਾ ਭੀਹਾਵਲੇ ਸਮੇਂ ਵੀ ਗੁਰੂ ਦਾ ਸਿੱਖ ਅਡੋਲ, ਅਹਿਲ ਅਤੇ ਅਡਿੱਗ ਰਹਿੰਦਾ ਹੈ। ਸਹਿਜ ਅਵਸਥਾ ਵਿਚ ਵਿਚਰਦਾ ਹੈ। ਬਾਹਰੀ ਸੰਘਰਸ਼ ਵਿਚ ਜੂਝਦਿਆਂ ਹੋਇਆਂ ਵੀ ਉਹ ਆਤਮਿਕ ਮੰਡਲ ਵਿਚ ਪਰਮਾਤਮਾ

ਨਾਲ ਓਤ-ਪੋਤ ਰਹਿੰਦਾ ਹੈ। ਇਸ ਦੀ ਪ੍ਰਤੱਖ ਮਿਸਾਲ ਦਸਮੇਸ਼ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਹਨ ਜਦੋਂ ਅਨੰਦਗੜ੍ਹ ਦਾ ਕਿਲਾ ਛੱਡਣ ਉਪਰੰਤ ਮੁਗ਼ਲਾਂ ਅਤੇ ਬਾਈ ਧਾਰ ਦੇ ਹਿੰਦੂ ਰਾਜਿਆਂ ਨੇ ਸਾਰੀਆਂ ਕਸਮਾਂ, ਸਹੁੰਆਂ-ਸੁਗੰਧਾਂ ਤੋੜ ਕੇ ਗੁਰੂ ਜੀ ਦੇ ਕਾਫਲੇ ਉੱਤੇ ਭਿਆਨਕ ਹਮਲਾ ਕਰ ਦਿੱਤਾ। ਉਧਰ ਸਰਸਾ ਨਦੀ ਵੀ ਆਪਣੇ ਪੂਰੇ ਜਾਹੋ-ਜਲਾਲ ਨਾਲ ਵਹਿ ਰਹੀ ਸੀ। ਭਿਆਨਕ ਹਮਲਾ ਅਤੇ ਸਰਸਾ ਨਦੀ ਵਿਚ ਹੜ੍ਹ ਅਤੇ ਗੁਰੂ ਕਿਆਂ ਅਤੇ ਵਿਰੋਧੀਆਂ ਵਿਚਕਾਰ ਖੂਨ ਡੋਲ੍ਹਵੀਂ ਲੜਾਈ ਹੋ ਰਹੀ ਹੈ ਪਰੰਤੂ ਸਰਸਾ ਨਦੀ ਦੇ ਕਿਨਾਰੇ ਦਸਮੇਸ਼ ਪਿਤਾ ਨੇ ਦੁਸ਼ਮਣ ਦੀਆਂ ਫੌਜਾਂ ਦੀ ਪ੍ਰਵਾਹ ਨਾ ਕਰਦੇ ਹੋਏ, ਆਸਾ ਦੀ ਵਾਰ ਦਾ ਕੀਰਤਨ ਕੀਤਾ। ਇਹ ਉਨ੍ਹਾਂ ਦੇ ਸਹਿਜ ਭਾਵ, ਰੱਬੀ ਗਿਆਨ ਅਤੇ ਆਤਮਿਕ ਉੱਚਤਾ ਦੀ ਦੁਰਲੱਭ ਮਿਸਾਲ ਹੈ। ਜੰਗਾਂ-ਯੁੱਧਾਂ ਦੀ ਮਾਰ-ਕੁੱਟ, ਨੱਠ-ਭੱਜ ਦੇ ਦਰਮਿਆਨ ਗੁਰੂ ਸਾਹਿਬ ਦਾ ਹਿਰਦਾ ਬਰਫਾਂ ਲੱਦੇ ਪਹਾੜ ਵਾਂਗ ਅਚਲ, ਅਡੋਲ ਅਤੇ ਸ਼ਾਂਤ ਸੀ। ਉਨ੍ਹਾਂ ਦੇ ਸਿੱਖਾਂ ਵਿਚ ਇਕ ਭਾਈ ਘਨਈਆ ਸੀ। ਉਹ ਯੁੱਧ ਵਿਚ ਜ਼ਖਮੀਆਂ ਨੂੰ ਪਾਣੀ ਪਿਲਾਉਂਦਾ ਸੀ। ਪਾਣੀ ਪਿਲਾਉਣ ਵੇਲੇ ਉਹ ਆਪਣੇ-ਪਰਾਏ ਵਿਚ ਫ਼ਰਕ ਨਹੀਂ ਸੀ ਕਰਦਾ। ਆਪਣੇ ਭਰਾਵਾਂ ਵਾਂਗ ਹੀ ਜ਼ਖਮੀ ਦੁਸ਼ਮਣਾਂ ਨੂੰ ਵੀ ਪਾਣੀ ਪਿਲਾ ਦਿੰਦਾ ਸੀ। ਉਹ ਸਿੱਖ ਸਿਧਾਂਤ ਦੀ ਪ੍ਰਤੱਖ ਮੂਰਤ ਸੀ, ਜਿਸ ਨੂੰ ਗੁਰਮਤਿ ਅਨੁਸਾਰ ਸਭ ਅੰਦਰ ਇੱਕੋ ਨੂਰ ਝਲਕਦਾ ਦਿਸਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਦੇ ਇਸ ਕਾਰਜ 'ਤੇ ਬਹੁਤ ਪ੍ਰਸੰਨ ਹੋਏ ਸਨ।

ਇਸ ਲਈ ਖਾਲਸੇ ਦੇ ਜੰਗਾਂ-ਯੁੱਧਾਂ ਨੂੰ ਇਕ ਅਧਿਆਤਮਕ ਦਰਸ਼ਨ ਦੇ ਰੂਪ ਵਿਚ ਸਮਝਣ ਦੀ ਲੋੜ ਹੈ। ਉਹ ਸਿਰਫ਼ ਰਾਜ ਪ੍ਰਾਪਤੀ ਦੇ ਜਾਂ ਧਰਮ ਪ੍ਰਚਾਰ ਦੇ ਯਤਨ ਨਹੀਂ ਸਨ। ਉਨ੍ਹਾਂ ਨੇ ਮਨੁੱਖਤਾ ਦੀ ਭਲਾਈ ਕੀਤੀ ਹੈ ਅਤੇ ਸੁਖ ਵਰਤਾਇਆ ਹੈ। ਮਨੁੱਖੀ ਭਾਈਚਾਰਕ ਸਾਂਝ ਨੂੰ ਮਜ਼ਬੂਤ ਕੀਤਾ ਹੈ ਅਤੇ ਗਿਆਨ ਦਾ ਚਾਨਣ ਵੰਡਿਆ ਹੈ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਪੂਰਨ ਮਨੁੱਖੀ ਉਸਾਰੀ ਦਾ ਸਿਧਾਂਤ ਹੈ। ਗੁਰਮਤਿ ਮਨੁੱਖ ਨੂੰ ਮਨ ਦੇ ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰਨ ਅਤੇ ਦੁਨਿਆਵੀ ਚੁਣੌਤੀਆਂ ਦਾ ਸਾਰਥਕ ਰੂਪ ਵਿਚ ਮੁਕਾਬਲਾ ਕਰਨ ਅਤੇ 'ਨਿਸਚੈ ਕਰ ਆਪਣੀ ਜੀਤ ਕਰੋਂ' ਦਾ ਉਪਦੇਸ਼ ਹੈ। ਜੋ ਦੁਰਲੱਭ ਹੈ। ਵਿਸ਼ੇਸ਼ ਹੈ। ਅਦੁੱਤੀ ਹੈ। ਨਿਵੇਕਲਾ ਹੈ। ਅਜ਼ੀਮ ਹੈ। ਆਓ! ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਰੋਸ਼ਨੀ ਲੈ ਕੇ ਆਪਣੇ ਜੀਵਨ ਸਫਲੇ ਕਰੀਏ ਅਤੇ ਜਗਤ-ਜਲੰਦੇ ਵਿਚ ਠੰਡ ਵਰਤਾ ਕੇ, ਸਹਿਹੋਂਦ, ਸਹਿਨਸ਼ੀਲਤਾ ਅਤੇ ਸਾਂਝੀਵਾਲਤਾ ਦਾ ਬੋਲਬਾਲਾ ਕਰਕੇ ਧਰਤੀ ਉੱਤੇ ਹਲੇਮੀ ਰਾਜ ਦੀ ਸਥਾਪਤੀ ਲਈ ਯਤਨਸ਼ੀਲ ਹੋਈਏ। ਇਹੋ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਹਾਨ ਉਪਦੇਸ਼ ਦਾ ਮਨੋਰਥ ਹੈ। ਨਿਸ਼ਾਨਾ ਹੈ।

■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਿਰਮਲ ਸੰਦੇਸ਼ ਸਰਬੱਤ ਦਾ ਭਲਾ

*-ਡਾ. ਰਛਪਾਲ ਸਿੰਘ**

ਸਮੇਂ-ਸਮੇਂ ਸਿਰ ਹਰ ਧਰਮ ਵਿਚ ਵੱਖ-ਵੱਖ ਧਾਰਮਿਕ ਆਗੂ, ਲੋਕਾਈ ਨੂੰ ਰੱਬੀ-ਪਰਉਪਕਾਰੀ ਸੁਨੇਹਾ ਦਿੰਦੇ ਰਹੇ ਹਨ। ਹਰ ਧਰਮ ਦੇ ਧਾਰਮਿਕ ਗ੍ਰੰਥ ਆਪੋ-ਆਪਣੀ ਥਾਂ 'ਤੇ ਸਤਿਕਾਰਯੋਗ ਹਨ ਪਰ ਜੋ ਸਰਬ-ਸ੍ਰੇਸ਼ਟਤਾ, ਸਰਬ-ਸਤਿਕਾਰ, ਸਰਬ-ਸਾਂਝੀਵਾਲਤਾ, ਪ੍ਰਮਾਣਿਕਤਾ ਅਤੇ ਵਿਸ਼ਵ-ਭਾਈਚਾਰੇ ਲਈ ਸਰਬ-ਸਾਂਝਾ ਉਪਦੇਸ਼, ਧੁਰ ਕੀ ਬਾਣੀ, ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ, ਉਹ ਹੋਰ ਕਿਤੇ ਵੀ ਨਹੀਂ ਲੱਭਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਰੱਬੀ ਹੁਕਮ ਹੈ, ਜਿਸ ਨੂੰ ਨਿਰੰਕਾਰ ਪਰਮੇਸ਼ਰ ਨੇ ਮਿਹਰ ਕਰਕੇ, ਆਪਣੇ ਪਿਆਰਿਆਂ ਦੇ ਮੂੰਹੋਂ ਬੁਲਵਾਇਆ ਹੈ। ਇਹ ਵਿਅਕਤੀਗਤ ਕਿਰਤ ਨਹੀਂ, ਇਹ ਧੁਰ ਦਰਗਾਹੀ ਕਿਰਤ ਹੈ। ਇਸੇ ਕਰਕੇ ਇਸ ਨੂੰ 'ਗੋਵਿੰਦ ਕੀ ਬਾਣੀ', 'ਖਸਮ ਕੀ ਬਾਣੀ', 'ਧੁਰ ਕੀ ਬਾਣੀ' ਆਦਿ ਦੇ ਵਿਸ਼ੇਸ਼ਣਾਂ ਨਾਲ ਅਲੰਕ੍ਰਿਤ ਕੀਤਾ ਗਿਆ ਹੈ। ਇਹ ਨਿਰੋਲ ਅਜਿਹੀ ਰੱਬੀ-ਸ਼ਕਤੀ ਹੈ ਜੋ 'ਹਰਿ-ਜਨ' ਨੂੰ 'ਹਰਿ' ਵਿਚ ਅਭੇਦ ਕਰ ਸਕਣ ਦੀ ਅਥਾਹ ਸਮਰੱਥਾ ਰੱਖਦੀ ਹੈ।

ਵਿਸ਼ਵ-ਭਾਈਚਾਰੇ ਦੇ ਸਰਬਪੱਖੀ ਕਲਿਆਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਰਬੱਤ ਦੇ ਭਲੇ ਦਾ ਪਾਵਨ ਸੰਦੇਸ਼ ਹੈ। ਇਸ ਵਿਚ ਕਿਸੇ ਵਿਸ਼ੇਸ਼ ਵਰਗ ਲਈ ਨਹੀਂ, ਸਗੋਂ ਬਿਨਾਂ ਕਿਸੇ ਵਿਤਕਰੇ ਦੇ, ਸਭ ਪ੍ਰਾਣੀਆਂ ਨਾਲ ਇੱਕੋ ਜਿਹਾ ਵਰਤਾਓ ਕੀਤਾ ਗਿਆ ਹੈ। ਜੈਨੀਆਂ, ਬੋਧੀਆਂ, ਈਸਾਈਆਂ, ਮੁੱਲਾਂ, ਕਾਜ਼ੀਆਂ, ਜੋਗੀਆਂ, ਹਿੰਦੂਆਂ, ਸਿੱਖਾਂ, ਪਾਰਸੀਆਂ, ਯਹੂਦੀਆਂ ਆਦਿ ਸਭ ਨੂੰ ਪਰਸਪਰ-ਮਿਲਵਰਤਨ, ਪ੍ਰੇਮ-ਭਾਵਨਾ ਨਾਲ ਜੀਵਨ-ਬਸਰ ਕਰਨ ਅਤੇ ਚੰਗੇ ਇਨਸਾਨ ਬਣਨ ਦਾ ਬਰਾਬਰ ਸੰਦੇਸ਼ ਪ੍ਰਦਾਨ ਕੀਤਾ ਗਿਆ ਹੈ। ਇਸ ਮਹਾਨ 'ਸ਼ਬਦ-ਗੁਰੂ' ਵਿਚ ਕਿਸੇ ਨਾਲ ਵੀ ਰਿਆਇਤ ਨਹੀਂ ਕੀਤੀ ਗਈ, ਸਗੋਂ ਨਾਮ-ਸਿਮਰਨ, ਪ੍ਰੇਮਾ-ਭਗਤੀ, ਕਿਰਤ-ਵਿਰਤ' ਅਤੇ 'ਸ਼ੁਭ-ਅਮਲ' ਕਰਨ ਲਈ ਅਜਿਹੀ ਚੇਤਨਾ ਬਖ਼ਸ਼ੀ ਗਈ ਹੈ ਕਿ ਅਸੀਂ ਸਾਰੇ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਹਾਂ। ਤਾਂ ਫਿਰ ਵਿਸ਼ਵ-ਪੱਧਰ 'ਤੇ ਮਨੁੱਖੀ ਭਾਈਚਾਰੇ ਨਾਲ ਵਿਤਕਰਾ ਕਿਉਂ?

*- ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥ (ਪੰਨਾ ੬੭੧)*
*- ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ॥ (ਪੰਨਾ ੫੬੬)*
*- ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ॥ (ਪੰਨਾ ੩੭੯)*

ਜਿਥੇ ਸਰਬੱਤ ਦਾ ਭਲਾ ਹੈ, ਉਥੇ ਕਿਸੇ ਦਾ ਬੁਰਾ ਮੰਗਿਆ ਹੀ ਨਹੀਂ ਜਾਂਦਾ।

** ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ-੧੪੩੫੨੧.*

ਦੁਨੀਆਂ ਵਿਚ ਸਭ ਕੋਈ ਆਪਣਾ ਹੀ ਭਲਾ ਚਾਹੁੰਦਾ ਹੈ ਪਰ ਕਦੀ ਕਿਸੇ ਨੇ ਗਵਾਂਢੀ ਜਾਂ ਸਮਾਜ ਦਾ ਭਲਾ ਕਦੇ ਘੱਟ ਹੀ ਮੰਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਅਜਿਹਾ ਵਿਲੱਖਣ ਮਹਾਨ ਗੁਰੂ ਹੈ, ਜਿਸ ਵਿਚ ਉਪਦੇਸ਼ ਹੈ ਕਿ ਹੇ ਮਨੁੱਖ! ਜੇਕਰ ਤੂੰ ਸਦਾ ਸੁਖ ਚਾਹੁੰਦਾ ਹੈਂ, ਤਾਂ ਕਿਸੇ ਦਾ ਬੁਰਾ ਮਨ ਵਿਚ ਵੀ ਨਾ ਸੋਚ:

*ਪਰ ਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ ਭਾਈ ਮੀਤ॥*

*(ਪੰਨਾ ੩੮੬)*

ਸਰਬੱਤ ਦਾ ਭਲਾ ਮੰਗਣ ਨਾਲ ਆਪਣਾ ਭਲਾ ਵੀ ਵਿੱਚੇ ਹੀ ਆ ਜਾਂਦਾ ਹੈ। ਗੁਰਬਾਣੀ ਵਿਚ ਕਿਤੇ ਵੀ ਕੇਵਲ ਵਿਅਕਤੀਗਤ ਭਲੇ ਦੀ ਗੱਲ ਨਹੀਂ ਕੀਤੀ ਗਈ। ਅਕਾਲ ਪੁਰਖ ਤੋਂ ਸਭ ਜੀਅ-ਜੰਤਾਂ ਉੱਤੇ ਮਿਹਰ ਕਰਨ, ਸਾਰੇ ਸੰਸਾਰ ਨੂੰ ਅੰਨ, ਪਾਣੀ, ਬਸਤਰ ਦੇਣ, ਸਭ ਪ੍ਰਕਾਰੀ ਦੁੱਖ, ਕਲੇਸ਼, ਵੈਰ-ਵਿਰੋਧ ਮਿਟਾਉਣ ਅਤੇ ਸਾਰੀ ਦੁਨੀਆਂ ਉੱਤੇ ਸੁਖ-ਸ਼ਾਂਤੀ ਲਈ ਅਰਦਾਸ ਕੀਤੀ ਗਈ ਹੈ:

*ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥*
*ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥*
*ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ॥*
*ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ॥*
*ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ॥* *(ਪੰਨਾ ੧੨੫੧)*

ਸਾਰਾ ਸੰਸਾਰ ਦੁੱਖਾਂ, ਕਲੇਸ਼ਾਂ, ਵਿਕਾਰਾਂ ਅਤੇ ਹਉਮੈ ਦੀ ਅੱਗ ਵਿਚ ਸੜ ਰਿਹਾ ਹੈ। ਜਗਤ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਰਤਾ-ਪੁਰਖ ਅੱਗੇ ਪੁਰਜ਼ੋਰ ਬੇਨਤੀ ਕੀਤੀ ਗਈ ਹੈ ਕਿ ਜਿਵੇਂ ਵੀ ਹੋਵੇ, ਹੇ ਪ੍ਰਭੂ ਜੀ! ਇਸ ਸੜ ਰਹੇ ਸੰਸਾਰ ਉੱਤੇ ਕਿਰਪਾ ਕਰਕੇ ਠੰਡ ਵਰਤਾਓ:

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*

ਸਾਰਿਆਂ ਦਾ ਸਰਬ-ਸਾਂਝਾ ਪਿਤਾ ਪ੍ਰਭੂ ਹੈ। ਇੱਕੋ ਮਿੱਟੀ ਤੋਂ ਹੀ ਉਸ ਨੇ ਹਾਥੀ, ਕੀੜੀ, ਬਨਸਪਤੀ, ਮਨੁੱਖ, ਪਸ਼ੂ, ਪੰਛੀ ਸਿਰਜੇ ਹਨ। ਸਾਰਿਆਂ ਵਿਚ ਆਪ ਹੀ ਵਿਆਪਕ ਹੈ:

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥*
*ਰਾਮ ਬਿਨਾ ਕੋ ਬੋਲੈ ਰੇ॥੧॥ ਰਹਾਉ॥*
*ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥*
*ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥* *(ਪੰਨਾ ੯੦੮)*

ਜੇਕਰ ਸਾਰਿਆਂ ਵਿਚ ਖ਼ੁਦਾ ਦਾ ਵਾਸਾ ਹੈ। ਸਭ ਇੱਕੋ ਜਿਹੇ ਹਨ। ਉਸ ਤੋਂ ਬਿਨਾਂ ਕੋਈ ਹੈ ਹੀ ਨਹੀਂ, ਤਾਂ ਫਿਰ ਇਨਸਾਨ, ਇਨਸਾਨ ਦਾ ਦੁਸ਼ਮਣ ਕਿਉਂ ਬਣੀ ਬੈਠਾ ਹੈ? ਵੈਰ-ਵਿਰੋਧ, ਈਰਖਾ, ਝਗੜੇ, ਮੁਕੱਦਮੇ, ਮਨੁੱਖੀ ਮਨ-ਮੁਟਾਵ, ਵਿਸ਼ਵ-ਪੱਧਰ 'ਤੇ

ਅੰਤਰਰਾਸ਼ਟਰੀ ਝਗੜੇ, ਤੋਪਾਂ, ਬਰੂਦ, ਐਟਮੀ ਤਬਾਹੀ ਦੇ ਪਦਾਰਥ ਸਭ ਕਿਸ ਲਈ ਮਨੁੱਖ ਨੇ ਬਣਾਏ ਹਨ? ਮਨੁੱਖ ਹੀ ਮਨੁੱਖ ਦਾ ਵੈਰੀ ਬਣੀ ਬੈਠਾ ਹੈ। ਜ਼ਮੀਨਾਂ ਦੇ ਝਗੜੇ, ਮਾਇਆ-ਪਦਾਰਥਾਂ ਦੀ ਕਾਣੀ ਵੰਡ, ਮਜ਼ਦੂਰਾਂ ਦਾ ਸ਼ੋਸ਼ਣ ਆਦਿ ਵਿਸ਼ਵ-ਪੱਧਰ 'ਤੇ ਵਿਆਪਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਸ਼ਵ-ਦ੍ਰਿਸ਼ਟੀ ਏਨੀ ਵਿਸ਼ਾਲ ਹੈ ਕਿ ਇਹ ਵਿਸ਼ਵ-ਪੱਧਰ 'ਤੇ ਸ਼ਾਂਤੀ, ਏਕਤਾ, ਪਿਆਰ, ਖੁਸ਼ੀਆਂ, ਖੇੜੇ ਤੇ ਸਰਬਪੱਖੀ ਖੁਸ਼ਹਾਲੀ ਦਾ ਪ੍ਰਸਾਰ ਲੋਚਦੀ ਹੈ:

- *ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥*
  *ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥* (ਪੰਨਾ ੧੩੮੧)
- *ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*
  *ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥* (ਪੰਨਾ ੪੮੫)
- *ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ॥* (ਪੰਨਾ ੯੬)

ਸੰਸਾਰ-ਮਨੁੱਖ ਦੇ ਸੰਦਰਭ ਵਿਚ, ਜਿਵੇਂ ਇਕ ਪਰਵਾਰ ਦੇ ਸਾਰੇ ਜੀਅ ਜੇਕਰ ਸਲੂਕ-ਇਤਫਾਕ ਤੇ ਪਿਆਰ ਨਾਲ ਰਹਿਣ ਤਾਂ ਪਰਵਾਰ ਦੀ ਖੁਸ਼ਹਾਲੀ ਰਹਿੰਦੀ ਹੈ ਅਤੇ ਉਨ੍ਹਾਂ ਦੇ ਮਾਤਾ-ਪਿਤਾ ਵੀ ਖੁਸ਼ ਰਹਿੰਦੇ ਹਨ। ਪਰ ਇਸ ਦੇ ਉਲਟ ਜੇਕਰ ਪਰਵਾਰ ਵਿਚ ਪਰਸਪਰ ਦਵੈਤ, ਈਰਖਾ, ਝਗੜੇ, ਵੰਡ-ਇਕਾਈਆਂ ਅਤੇ ਕਲੇਸ਼ ਰਹਿਣ ਤਾਂ ਮਾਪਿਆਂ ਨੂੰ ਵੀ ਦੁੱਖ ਪਹੁੰਚਦਾ ਹੈ। ਇਸੇ ਸਬੰਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਸਾਰ-ਮਨੁੱਖ ਨੂੰ ਮਨ ਵਿੱਚੋਂ ਕ੍ਰੋਧ ਕੱਢ ਦੇਣ ਅਤੇ ਕਿਸੇ ਦਾ ਵੀ ਦਿਲ ਨਾ ਦੁਖੀ ਕਰਨ ਦਾ ਉਪਦੇਸ਼ ਹੈ:

- *ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥* (ਪੰਨਾ ੧੩੮੧)
- *ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥* (ਪੰਨਾ ੩੨੨)

ਗੁਰਬਾਣੀ ਅਨੁਸਾਰ ਕੋਈ ਵੀ ਮੰਦਾ ਜਾਂ ਬੁਰਾ ਨਹੀਂ। ਸਭ ਸ੍ਰਿਸ਼ਟੀ ਕਰਤਾ ਪੁਰਖ ਨੇ ਇਕ ਨੂਰ ਤੋਂ ਹੀ ਸਾਜੀ ਹੈ। ਸਾਰੇ ਉਸੇ ਦੇ ਹੀ ਬੰਦੇ ਹਨ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* (ਪੰਨਾ ੧੩੪੯)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਜਿਹੇ ਸਰੀਰ ਨੂੰ ਉੱਤਮ ਕਿਹਾ ਗਿਆ ਹੈ ਜੋ ਅੰਦਰੋਂ-ਬਾਹਰੋਂ ਨਿਰਮਲ ਹੈ। ਜੋ ਮਨੁੱਖ ਗੁਰੂ-ਹੁਕਮ ਵਿਚ ਜੀਵਨ-ਬਸਰ ਕਰਦੇ ਹਨ, ਉਹੀ ਉੱਤਮ ਹਨ। ਜੋ ਮਨੁੱਖ ਦੂਸਰਿਆਂ ਦਾ ਬੁਰਾ ਸੋਚਦੇ ਹਨ ਜਾਂ ਕਰਦੇ ਹਨ ਅਤੇ ਪਰਉਪਕਾਰ ਤੋਂ ਦੂਰ ਹਨ, ਉਹ ਕਦੇ ਵੀ ਪਰਮੇਸ਼ਰ-ਪਿਤਾ ਨੂੰ ਚੰਗੇ ਨਹੀਂ ਲੱਗਦੇ। ਪਰਮੇਸ਼ਰ ਵਾਸਤੇ ਤਾਂ ਉਹ ਸਰੀਰ ਪਵਿੱਤਰ ਹੈ, ਜੋ 'ਪਾਪ' ਅਰਥਾਤ ਬੁਰੇ ਕਰਮ ਨਹੀਂ ਕਰਦਾ:

*ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ॥* (ਪੰਨਾ ੧੯੮)

ਜੋ ਮਨੁੱਖ ਸਵੈ-ਸੁਆਰਥ ਦੀ ਪੂਰਤੀ ਲਈ, ਵਧੇਰੇ ਧਨ ਇਕੱਤਰ ਕਰਨ ਅਤੇ

ਆਪਣੀ ਹਉਮੈ ਵੱਸ ਦੂਸਰਿਆਂ ਨਾਲ ਕਪਟ (ਧੋਖਾ) ਕਰਦੇ ਹਨ। ਅਕਾਲ ਪੁਰਖ ਦੇ ਦਰਬਾਰ ਵਿਚ ਉਨ੍ਹਾਂ ਨੂੰ ਲੇਖਾ ਦੇਣਾ ਹੀ ਪਵੇਗਾ। ਉਸ ਸਮੇਂ ਦਾ ਪਛਤਾਇਆ ਫਿਰ ਕਿਸੇ ਵੀ ਕੰਮ ਨਹੀਂ ਆਵੇਗੀ। ਸਾਹਿਬ ਦਾ ਪਾਵਨ ਫ਼ਰਮਾਨ ਹੈ:

*ਮਨ ਮੇਰੇ ਭੂਲੇ ਕਪਟੁ ਨ ਕੀਜੈ॥*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥* *(ਪੰਨਾ ੬੫੬)*

'ਬਿਗਾਨਾ ਹੱਕ' ਖਾਣਾ ਜਿੱਥੇ ਗੁਰਬਾਣੀ ਵਿਚ ਸਖ਼ਤੀ ਨਾਲ ਵਿਵਰਜਿਤ ਹੈ, ਉਥੇ ਆਪਣੇ ਦਸਾਂ ਨਹੁੰਆਂ ਦੀ ਕਿਰਤ-ਕਮਾਈ ਕਰਨ ਨੂੰ ਉਤਸ਼ਾਹਿਤ ਕੀਤਾ ਗਿਆ ਹੈ। ਮਨੁੱਖੀ ਜੀਵਨ ਵਿਚ ਜੇਕਰ ਵਾਸਤਵਿਕ ਅਧਿਆਤਮਿਕ ਜੀਵਨ ਦੀ ਸੂਝ ਪ੍ਰਾਪਤ ਕਰਨੀ ਹੈ ਅਰਥਾਤ ਪ੍ਰਭੂ-ਮਾਰਗ ਦੀ ਸੂਝ ਕੇਵਲ, ਆਪਣੀ ਖ਼ੂਨ-ਪਸੀਨੇ ਦੀ ਕੀਤੀ ਹੋਈ ਨੇਕ ਕਮਾਈ ਵਿਚ ਹੀ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (ਪੰਨਾ ੧੨੪੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦਾਇਰਾ ਏਨਾ ਵਿਸ਼ਾਲ ਹੈ ਕਿ ਮਨੁੱਖੀ ਜੀਵਨ ਦੇ ਹਰੇਕ ਖੇਤਰ ਨਾਲ ਸੰਬੰਧਿਤ ਭੂਤ, ਭਵਿੱਖ ਅਤੇ ਵਰਤਮਾਨ ਦੀ ਸਭ-ਪ੍ਰਕਾਰੀ ਸਮੱਗਰੀ ਇਸ ਵਿਚ ਸੰਮਿਲਤ ਹੈ। ਮਨੁੱਖੀ ਜੀਵਨ ਲਈ ਇਸ ਵਿਚ ਸਰਬਕਾਲੀ, ਸਰਬਪੱਖੀ, ਸੁਯੋਗ ਅਗਵਾਈ ਕਰ ਸਕਣ ਦੀ ਸਮਰੱਥਾ ਹੈ। ਸਿੱਖ ਜਗਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 'ਜੁਗੋ ਜੁਗ ਅਟੱਲ ਗੁਰੂ' ਦੇ ਰੂਪ ਵਿਚ ਸਰਬਉੱਚ ਸਤਿਕਾਰ ਪ੍ਰਾਪਤ ਹੈ। ਹਰ ਧਰਮ ਦੇ ਲੋਕ ਇਸ ਮਹਾਨ 'ਸ਼ਬਦ ਗੁਰੂ' ਦਾ ਸਤਿਕਾਰ ਕਰਦੇ ਹਨ ਕਿਉਂਕਿ ਅਜਿਹਾ ਸਰਬ-ਸਾਂਝਾ ਮਹਾਨ ਗ੍ਰੰਥ ਹੋਰ ਕੋਈ ਹੈ ਹੀ ਨਹੀਂ, ਜੋ ਸਮੁੱਚੇ ਵਿਸ਼ਵ ਨੂੰ ਬਿਨਾਂ ਕਿਸੇ ਵਿਤਕਰੇ ਦੇ ਸਾਂਝੀਵਾਲਤਾ ਦਾ ਬਰਾਬਰ ਸੁਨੇਹਾ ਪ੍ਰਦਾਨ ਕਰਦਾ ਹੋਵੇ। ਗੁਰਮਤਿ ਮਾਰਗ ਵਿਚ ਨਾ ਕੋਈ ਵੈਰੀ ਹੈ ਨਾ ਕੋਈ ਬਿਗਾਨਾ ਹੈ ਸਗੋਂ ਸਾਰੇ ਇੱਕ ਹੀ ਪਿਤਾ ਦੇ ਪੁੱਤਰ ਆਪਸ ਵਿਚ ਸਾਂਝੀਵਾਲ ਹਨ, ਸਾਜਨ ਹਨ। ਦੂਜਾ ਕੋਈ ਹੈ ਹੀ ਨਹੀਂ ਤਾਂ ਫਿਰ ਵੈਰ-ਵਿਰੋਧ ਕਾਹਦਾ? ਇਸ ਲਈ ਜੇਕਰ ਅਸੀਂ ਪੂਰੇ ਵਿਸ਼ਵ ਵਿਚ ਪਿਆਰ, ਸਦਭਾਵਨਾ, ਸਾਂਝੀਵਾਲਤਾ ਆਦਿ ਚਾਹੁੰਦੇ ਹਾਂ ਤਾਂ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ ਅਨੁਸਾਰ 'ਹਿਰਦਾ ਸ਼ੁੱਧ' ਕਰ ਕੇ ਜੀਵਨ ਬਤੀਤ ਕਰਨਾ ਚਾਹੀਦਾ ਹੈ:

*- ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*
*(ਪੰਨਾ ੧੨੯੯)*
*- ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ (ਪੰਨਾ ੯੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰਬੱਤ ਦੇ ਭਲੇ ਦਾ ਸੰਦੇਸ਼ ਜੁਗੋ-ਜੁਗ ਅਟੱਲ ਹੈ ਅਤੇ ਵਰਤਮਾਨ ਐਟਮੀ ਵਿਗਿਆਨਕ ਯੁੱਗ ਵਿਚ ਇਸ ਦੀ ਅਹਿਮ ਸਾਰਥਕਤਾ ਹੈ। ਤਾਂ ਹੀ ਹਰ ਗੁਰਸਿੱਖ ਨਿਤਾਪ੍ਰਤੀ ਆਪਣੇ ਗੁਰੂ ਪਾਸੋਂ ਜਿੱਥੇ 'ਨਾਮ-ਸਿਮਰਨ' ਦੀ ਦਾਤ ਮੰਗਦਾ ਹੈ, ਉਥੇ ਨਾਲ ਹੀ 'ਸਰਬੱਤ ਦੇ ਭਲੇ' ਦੀ ਅਰਦਾਸ ਵੀ ਕਰਦਾ ਹੈ:

*ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।* ■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੱਸੇ ਅਨੁਸਾਰ ਸਿੱਖ-ਸਰੂਪ

*-ਡਾ. ਸੁਖਵੰਤ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ, ਸਤਿ ਸਰੂਪ, ਕਲਯੁਗ ਦੇ ਬੋਹਿਥ ਵਿਚ ਸਤਿਗੁਰੂ ਨਾਨਕ ਨਾਮ-ਲੇਵਾ ਸਿੱਖ ਦੇ ਸਰੂਪ ਬਾਰੇ ਉਲੇਖਣ 'ਚੋਂ ਕੁਝ ਇਕ ਇਲਾਹੀ ਕਥਨਾਂ ਦਾ ਬਿਰਤਾਂਤ ਕਰਨ ਤੇ ਸਮਝਣ ਦਾ ਯਤਨ ਕਰਦੇ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੨੪੫ 'ਤੇ ਸਤਿਗੁਰੂ ਜੀ ਦਾ ਫਰਮਾਨ ਹੈ:

*ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ॥*
*ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ॥*

ਇਹ ਕਥਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਸਿੱਖ ਸਰੂਪ ਲਈ ਹੀ ਨਹੀਂ ਸਗੋਂ ਸਭ ਮਨੁੱਖਾਂ ਬਾਰੇ ਦੱਸਿਆ ਗਿਆ ਹੈ। ਇਹ ਮੌਲਿਕਤਾ ਹੈ। ਵਾਹਿਗੁਰੂ ਸਤਿ ਸਰੂਪ ਜੀ ਨੇ ਮਨੁੱਖ ਨੂੰ ਲੋੜੀਂਦੇ ਨਰੋਏ ਅੰਗ ਬਖ਼ਸ਼ੇ ਹਨ। ਸੁਹਣੇ ਅੰਗਾਂ ਵਾਲਾ ਮਨੁੱਖੀ ਸਰੀਰ ਦਿੱਤਾ ਹੈ। ਦੱਸਦੇ ਹਨ ਕਿ ਮਨੁੱਖ (ਆਪਣੀ ਮੱਤ ਅਨੁਸਾਰ) ਆਪਣੇ ਸਰੀਰ 'ਤੇ ਕਈ ਵੇਸ ਕਰਦਾ ਹੈ (ਸੰਵਾਰਦਾ-ਵਿਗਾੜਦਾ ਹੈ)। ਜਿਹੋ ਜੇਹਾ ਵੇਸ ਬਣਾਉਂਦਾ ਹੈ ਤੇਹੋ ਜੇਹਾ ਅਖਵਾਉਂਦਾ ਹੈ। ਕਲਾਕਾਰੀ ਨਾਟਕ ਇਸ ਦੀ ਸਪਸ਼ਟ ਮਿਸਾਲ (ਉਦਾਹਰਣ) ਹਨ। ਐਸਾ ਨਿਯਮ ਬਣਿਆ ਹੋਇਆ ਹੈ। ਇਸ ਨਿਯਮ ਅਨੁਸਾਰ ਮਨੁੱਖੀ ਸੂਰਤ ਉਹੀ ਅਖਵਾਉਂਦੀ ਹੈ, ਜਿਸ ਦੇ ਅੰਗ ਵਿਗਾੜੇ ਨਾ ਹੋਣ, ਨਰੋਏ ਤੇ ਪੂਰੇ ਹੋਣ। ਕੋਈ ਅੰਗ ਝੜਿਆ ਨਾ ਹੋਵੇ:

*ਹਰਿ ਕਾ ਚਿਹਨੁ ਸੋਈ ਹਰਿ ਜਨ ਕਾ ਹਰਿ ਆਪੇ ਜਨ ਮਹਿ ਆਪੁ ਰਖਾਂਤਿ॥*
*(ਪੰਨਾ ੧੨੬੪)*

ਕੁਦਰਤ ਵੱਸੇ ਵਾਹਿਗੁਰੂ-ਪ੍ਰਭੂ ਜੀ ਦਾ ਜੋ ਲੱਛਣ-ਚਿਹਨ ਹੈ ਸੋ ਹੀ ਉਸ ਦੇ ਜੀਵ, ਉਸ ਦੇ ਸਿੱਖ ਦਾ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੦੮੪ 'ਤੇ ਸਤਿਗੁਰੂ ਜੀ ਦਾ ਫ਼ਰਮਾਨ ਹੈ:

*ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥*

ਸਤਿਗੁਰੂ ਜੀ ਦੱਸ ਰਹੇ ਹਨ ਕਿ ਵਿਕਾਰਾਂ ਵਿਚ ਮਲੀਨ ਹੋ ਰਹੇ ਮਨ ਨੂੰ ਪਵਿੱਤਰ ਕਰਨਾ, ਇਹੀ ਹੈ ਰੱਬੀ ਸ਼ਰ੍ਹਾ ਦੀ ਪਵਿੱਤਰ ਪੁਸਤਕ/ਸਰੀਰ ਦਾ ਕੋਈ ਅੰਗ ਭੰਗ, ਛੇਦਨ ਨਾ ਕੀਤਾ ਹੋਵੇ। ਸਰੀਰ ਦੇ ਸਭ ਅੰਗਾਂ ਨੂੰ ਜਿਉਂ ਦਾ ਤਿਉਂ

** C 2/71, Janakpuri, New Delhi-58.*

ਰੱਖਿਆ ਹੋਵੇ, ਸਿਰ ਉੱਪਰ ਦਸਤਾਰ ਦਾ ਆਦਰ-ਮਾਣ ਪ੍ਰਾਪਤ ਹੁੰਦਾ ਹੈ। ਇੱਜ਼ਤ ਪ੍ਰਾਪਤ ਕਰਨ ਦਾ ਵਸੀਲਾ ਬਣ ਜਾਂਦਾ ਹੈ। ਹੋਰ ਦੱਸਦੇ ਹਨ:

*ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ॥*
*ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ॥* *(ਪੰਨਾ ੮੯)*

ਕੋਝੇ ਰੂਪ ਵਾਲੇ ਵੇਸ, ਖੋਟੇ ਮਨ ਵਾਲੀ ਤੇ ਭੈੜੇ ਲੱਛਣਾਂ ਵਾਲੀ (ਜੀਵ) ਇਸਤਰੀ ਕਰਦੀ ਹੈ। ਆਪਣੇ ਪਤੀ-ਪਰਮੇਸ਼ਰ ਨਾਲ ਸਹਿਮਤ ਹੋ ਕੇ ਨਹੀਂ ਚੱਲਦੀ; ਉਲਟਾ ਪਤੀ 'ਤੇ ਹੁਕਮ ਚਲਾਉਂਦੀ ਹੈ, ਆਪਣੇ ਮਨ ਦੀ ਕਰਦੀ ਹੈ। ਸਿੱਟੇ ਵਜੋਂ ਬਹੁਤਾ ਦੁੱਖ ਪਾਉਂਦੀ ਹੈ।

ਸ੍ਰਿਸ਼ਟੀ ਦੇ ਸਿਰਜਣਹਾਰ ਵਾਹਿਗੁਰੂ ਜੀ ਨੇ ਅਨੇਕ ਭਾਂਤ ਦੇ ਜੀਵ ਬਣਾਏ ਹਨ। ਸਭ ਇਕ ਦੂਜੇ ਦੇ ਰੂਪ ਤੋਂ ਭਿੰਨ ਰੂਪ ਦੇ ਹਨ। ਇਹ ਗੁਰਮਤਿ ਦਾ ਗਿਆਨ ਹੈ। ਮਨਮਤ ਅਨੁਸਾਰ ਕਈ ਵਾਰ ਅਸੀਂ ਕੁਦਰਤ ਦੇ ਅਸਲ ਤੋਂ ਵੱਖਰੇ ਹੋ ਕੇ ਕੁਦਰਤ ਦੇ ਖਿਲਾਫ, ਆਪਣੇ ਅੰਗਾਂ ਚਿਹਨਾਂ ਨੂੰ ਛੇਦ ਕੇ, ਭੰਗ ਕਰ ਕੇ, ਆਪਣੇ ਰੂਪ ਨੂੰ ਬਦਲ ਕੇ ਵਧੇਰੇ ਸੁੰਦਰ ਲੱਗਣ ਦਾ ਭਰਮ ਪਾਲਦੇ ਹਾਂ। ਇਸ ਬਾਰੇ ਗੁਰਮਤਿ ਦਾ ਕਥਨ ਹੈ:

*ਕਾਪੜੁ ਪਹਿਰਸਿ ਅਧਿਕੁ ਸੀਗਾਰੁ॥*
*ਮਾਟੀ ਫੂਲੀ ਰੂਪੁ ਬਿਕਾਰੁ॥* *(ਪੰਨਾ ੧੧੮੭)*

ਜੀਵ-ਇਸਤਰੀ ਕਦੇ ਸੁਹਣੇ-ਸੁਹਣੇ ਕੱਪੜੇ ਪਹਿਨ ਕੇ ਆਪਣੇ ਰੂਪ ਨੂੰ ਵੱਖ-ਵੱਖ ਢੰਗਾਂ ਨਾਲ ਸ਼ਿੰਗਾਰਦੀ ਹੈ। ਜਦੋਂ ਜੀਵ ਕਾਇਆ ਨੂੰ ਛੱਡ ਜਾਂਦਾ ਹੈ, ਜੋ ਕਿ ਸ੍ਰਿਸ਼ਟੀ ਦਾ ਅਟੱਲ ਨਿਯਮ ਹੈ, ਤਦੋਂ ਪਿੱਛੇ ਰਹਿ ਗਈ ਮਿੱਟੀ ਦੀ ਦੇਹ ਫੁੱਲ ਕੇ ਕਰੂਪ ਹੋ ਜਾਂਦੀ ਹੈ। ਉਸ ਵੇਲੇ ਰੂਪ, ਸ਼ਿੰਗਾਰ ਕਿਸੇ ਕੰਮ ਦਾ ਨਹੀਂ ਰਹਿ ਜਾਂਦਾ। ਹੁਣ ਸੱਚੇ ਗਿਆਨ-ਦਾਤੇ ਸਤਿਗੁਰੂ ਜੀ ਦਾ ਸਿੱਖਾਂ ਬਾਰੇ ਫ਼ਰਮਾਨ ਹੈ:

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥*
*(ਪੰਨਾ ੬੦੧)*

ਸਿੱਖ ਨੂੰ ਹੁਕਮ-ਭਾਣਾ ਮੰਨਣਾ ਯੋਗ ਹੈ। ਜਦ ਤਕ ਸਿੱਖ ਗੁਰੂ ਦੇ ਭਾਣੇ ਅੱਗੇ ਸਮਰਪਣ ਨਹੀਂ ਕਰਦਾ, ਉਹ ਸਿੱਖੀ ਦੇ ਸੁਖ-ਅਨੰਦ ਨਹੀਂ ਮਾਣ ਸਕਦਾ। ਹਜ਼ੂਰ ਸਮਝਾ ਰਹੇ ਹਨ ਕਿ ਉਹ ਸਿੱਖ ਸਤਿਗੁਰੂ ਜੀ ਦਾ ਸਖਾ (ਪਿਆਰਾ ਮਿੱਤਰ), ਸੰਗੀ ਤੇ ਸਨਬੰਧੀ ਹੈ, ਜਿਹੜਾ ਸਤਿਗੁਰੂ ਜੀ ਦੀ ਸਿੱਖ-ਮੱਤ ਲੈ ਕੇ ਉਸ ਦੇ ਅਨੁਸਾਰ ਆਪਣੇ ਜੀਵਨ ਨੂੰ ਚਲਾਉਂਦਾ ਹੈ, ਸਤਿਗੁਰੂ ਜੀ ਦੇ ਉਪਦੇਸ਼ ਨੂੰ ਮੰਨ ਕੇ ਉਸ ਦਾ ਪਾਲਣ ਕਰਦਾ ਹੈ, ਉਸ ਸਿੱਖ ਦਾ ਜੀਵਨ ਸੁਖਮਈ ਹੋ ਜਾਂਦਾ ਹੈ।

■

# ਅਜ਼ਾਦੀ ਦੀ ਲਹਿਰ ਵਿਚ ਅੰਮ੍ਰਿਤਸਰ ਦੀ ਦੇਣ

*-ਡਾ. ਕਿਰਪਾਲ ਸਿੰਘ**

ਦੇਸ਼ ਦੇ ਸੁਤੰਤਰਤਾ ਸੰਗਰਾਮ ਵਿਚ ਅੰਮ੍ਰਿਤਸਰ ਦਾ ਵਿਸ਼ੇਸ਼ ਅਸਥਾਨ ਹੈ ਕਿਉਂਕਿ ਸਾਰੇ ਭਾਰਤ ਵਿਚ ਸ਼ਾਇਦ ਇਹ ਹੀ ਇਕ ਅਸਥਾਨ ਹੈ, ਜਿਸ ਦੀ ਉੱਨਤੀ ਤੇ ਵਿਕਾਸ ਅਜ਼ਾਦੀ ਦੇ ਘੋਲ ਵਿਚ ਹੀ ਹੋਇਆ। ਪੰਜਾਬ ਵਿਚ ਅਜ਼ਾਦੀ ਦੀ ਲਹਿਰ ਦਾ ਅਰੰਭ ਅੰਗਰੇਜ਼ਾਂ ਦੇ ਆਉਣ ਤੋਂ ਇਕ ਸਦੀ ਪਹਿਲਾਂ ਹੋਇਆ ਜਦੋਂ ੧੭੫੨ ਈ. ਵਿਚ ਅਹਿਮਦ ਸ਼ਾਹ ਅਬਦਾਲੀ ਨੇ ਪੰਜਾਬ ਨੂੰ ਕਾਬਲ ਸਾਮਰਾਜ ਨਾਲ ਜੋੜ ਲਿਆ ਸੀ। ਅੰਮ੍ਰਿਤਸਰ ਦੇ ਇਲਾਕੇ ਦੇ ਨੌਜਵਾਨ ਸੂਰਬੀਰਾਂ ਨੇ ਸਮੇਂ ਦੇ ਜੇਤੂ ਮਰਹੱਟਿਆਂ ਤੇ ਮੁਗ਼ਲ ਸਾਮਰਾਜ ਨਾਲ ਇਕੱਲਿਆਂ ਹੀ ਲੋਹਾ ਲਿਆ ਤੇ ਇਨ੍ਹਾਂ ਪੰਜ ਦਰਿਆਵਾਂ ਦੀ ਧਰਤੀ ਨੂੰ ਅਫ਼ਗਾਨਾਂ ਤੋਂ ਅਜ਼ਾਦ ਕਰਾਇਆ। ਇਨ੍ਹਾਂ ਅਤਿ ਸੰਕਟ ਦੇ ਸਾਲਾਂ ਵਿਚ ਸੁਤੰਤਰਤਾ ਸੰਗਰਾਮੀਆਂ ਦਾ ਕੇਂਦਰ ਅੰਮ੍ਰਿਤਸਰ ਸੀ, ਜਿਥੇ ਉਹ ਦੀਵਾਲੀ ਤੇ ਵਿਸਾਖੀ ਨੂੰ ਜੁੜਦੇ ਤੇ ਗੁਰਮਤੇ ਸੋਧਦੇ ਸਨ। ਇਹ ਉਹ ਸਮਾਂ ਸੀ ਜਦੋਂ ਅੰਮ੍ਰਿਤਸਰ ਅਫਗਾਨਾਂ ਦੀਆਂ ਨਜ਼ਰਾਂ ਵਿਚ ਰੜਕਦਾ ਸੀ ਤੇ ਉਨ੍ਹਾਂ ਦੋ ਵਾਰੀ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਕੀਤੀ। ਇਸ ਨਾਲ ਅੰਮ੍ਰਿਤਸਰ ਦੀ ਉੱਨਤੀ ਦੀ ਰਫ਼ਤਾਰ ਤੇਜ਼ ਹੁੰਦੀ ਗਈ।

ਅੰਗਰੇਜ਼ਾਂ ਵਿਰੁੱਧ ਸੁਤੰਤਰਤਾ ਸੰਗਰਾਮ ਦਾ ਅਰੰਭ ੧੦ ਫਰਵਰੀ ੧੮੪੬ ਤੋਂ ਹੋਇਆ। ਜਦੋਂ ਸਰਦਾਰ ਸ਼ਾਮ ਸਿੰਘ ਅਟਾਰੀਵਾਲੇ ਨੇ ਚਿੱਟਾ ਬਾਣਾ ਪਾ ਕੇ ਅੰਗਰੇਜ਼ਾਂ ਵਿਰੁੱਧ ਲੜਨ ਦਾ ਫੈਸਲਾ ਕੀਤਾ, ਉਸ ਨੇ ਅਰਦਾਸ ਕੀਤੀ ਸੀ ਕਿ ਜੇਕਰ ਅੰਗਰੇਜ਼ ਜਿੱਤ ਗਏ ਤਾਂ ਉਹ ਜਿਉਂਦਾ ਘਰ ਨਹੀਂ ਆਵੇਗਾ। ਆਪਣਾ ਪ੍ਰਣ ਨਿਭਾਉਂਦਾ ਹੋਇਆ ਆਪਣੇ ਸਾਥੀਆਂ ਨੂੰ ਅੰਗਰੇਜ਼ਾਂ ਵਿਰੁੱਧ ਲੜਨ ਲਈ ਵੰਗਾਰਦਾ ਹੋਇਆ ਉਹ ਰਣ ਭੂਮੀ ਵਿਚ ਸ਼ਹੀਦ ਹੋ ਗਿਆ। ਸਭਰਾਓਂ ਦੀ ਲੜਾਈ ਇਸ ਕਰਕੇ ਭਾਰਤ ਦੇ ਇਤਿਹਾਸ ਵਿਚ ਅੰਗਰੇਜ਼ਾਂ ਨਾਲ ਬਹੁਤ ਕਰੜੀ ਤੇ ਭਿਆਨਕ ਸਮਝੀ ਜਾਂਦੀ ਹੈ, ਜਿਸ ਵਿਚ ਅੰਗਰੇਜ਼ਾਂ ਦਾ ਬਹੁਤ ਨੁਕਸਾਨ ਹੋਇਆ।

ਬਾਬਾ ਰਾਮ ਸਿੰਘ ਨਾਮਧਾਰੀ ਨੇ ਆਪਣੀ ਲਹਿਰ ਦਾ ਅਰੰਭ ਅੰਮ੍ਰਿਤਸਰ ਤੋਂ ਹੀ ਕੀਤਾ। ੧੩ ਅਪ੍ਰੈਲ ੧੮੬੩ ਨੂੰ ਵਿਸਾਖੀ ਵਾਲੇ ਦਿਨ ਉਨ੍ਹਾਂ ਨੇ ਨਾਮਧਾਰੀਆਂ ਨੂੰ ਅੰਮ੍ਰਿਤਸਰ ਜੁੜਨ ਲਈ ਕਿਹਾ। ਸਰਕਾਰ ਅੰਗਰੇਜ਼ੀ ੧੮੫੭ ਦੇ ਗ਼ਦਰ ਤੋਂ ਡਰੀ ਹੋਈ ਸੀ। ਸਿਆਲਕੋਟ ਦੇ ਡਿਪਟੀ ਕਮਿਸ਼ਨਰ ਨੇ ਮਹਿਕਮਾ ਪੁਲੀਸ ਨੂੰ ਸੂਚਿਤ ਕੀਤਾ ਕਿ "ਜ਼ਿਲ੍ਹੇ ਵਿਚ ਅਫਵਾਹਾਂ ਉੱਡ ਰਹੀਆਂ ਹਨ ਕਿ ਵਡੇਰੀ ਉਮਰ ਦਾ ਇਕ ਸਿੱਖ ਜੋ ਭਾਈ ਅਖਵਾਉਂਦਾ ਹੈ, ਦੋ ਸੌ ਆਦਮੀਆਂ ਸਮੇਤ ਦੇਸ਼ ਵਿਚ ਫਿਰ ਰਿਹਾ ਹੈ।

** ਡਾਇਰੈਕਟਰ, ਸਿੱਖ ਇਤਿਹਾਸ ਦੇ ਸੋਮੇ, ਕਲਗੀਧਰ ਨਿਵਾਸ, ਚੰਡੀਗੜ੍ਹ। ਮੋ: ੯੪੧੭੧-੪੫੪੪੫*

ਇਨ੍ਹਾਂ ਆਦਮੀਆਂ ਨੂੰ ਉਹ ਰਾਤੀਂ ਬੰਦੂਕਾਂ ਦੀ ਥਾਂ ਡੰਡਿਆਂ ਨਾਲ ਕਵਾਇਦ ਕਰਵਾਉਂਦਾ ਹੈ ਤੇ ਕਿਸੇ ਹਾਕਮ ਦਾ ਹੁਕਮ ਨਹੀਂ ਮੰਨਦਾ। ਉਸ ਦਾ ਮਕਸਦ ਵਿਸਾਖੀ ਦੇ ਮੇਲੇ ਅੰਮ੍ਰਿਤਸਰ ਜਾਣ ਦਾ ਹੈ।" ਇਹ ਗੱਲ ਯਾਦ ਰੱਖਣ ਵਾਲੀ ਹੈ ਨਾਮਧਾਰੀਆਂ ਨੇ ਪਹਿਲਾਂ ਅੰਮ੍ਰਿਤਸਰ ਦੇ ਗਊ ਬੱਧ ਕਰਨ ਵਾਲਿਆਂ ਨੂੰ ਮਾਰਿਆ ਤੇ ਫਿਰ ਇਸ ਤਰ੍ਹਾਂ ਲਹਿਰ ਤੇਜ਼ ਹੋਈ। ਨਾਮਧਾਰੀ ਲਹਿਰ ਸਾਰੇ ਭਾਰਤ ਵਿਚ ਪਹਿਲੀ ਅਜ਼ਾਦੀ ਦੀ ਲਹਿਰ ਸੀ ਜਿਸ ਨੇ ਅੰਗਰੇਜ਼ੀ ਸਰਕਾਰ ਦੇ ਬਾਈਕਾਟ ਦੀ ਨੀਤੀ ਨੂੰ ਅਪਣਾਇਆ। ਨਾਮਧਾਰੀਆਂ ਨੇ ਅੰਗਰੇਜ਼ੀ ਕੱਪੜੇ ਦਾ ਬਾਈਕਾਟ, ਅੰਗਰੇਜ਼ੀ ਵਿੱਦਿਆ, ਅੰਗਰੇਜ਼ਾਂ ਦੀਆਂ ਅਦਾਲਤਾਂ ਤੇ ਅੰਗਰੇਜ਼ਾਂ ਦੇ ਬਣਾਏ ਡਾਕਖਾਨਿਆਂ ਦਾ ਬਾਈਕਾਟ ਕੀਤਾ। ਇਹ ਉਹ ਹੀ ਤਰੀਕੇ ਸਨ ਜੋ ਮਹਾਤਮਾ ਗਾਂਧੀ ਨੇ ਪੰਜਾਹ ਸਾਲ ਪਿੱਛੋਂ ਅਪਣਾਏ।

ਵੀਹਵੀਂ ਸਦੀ ਦੇ ਅਰੰਭ ਵਿਚ ਅੰਮ੍ਰਿਤਸਰ ਸੁਤੰਤਰਤਾ ਸੰਗਰਾਮ ਦਾ ਕੇਂਦਰ ਬਣ ਗਿਆ। ੧੯੧੯ ਈ. ਨੂੰ ਵਿਸਾਖੀ ਵਾਲਾ ਦਿਨ ਭਾਰਤ ਦੀ ਅਜ਼ਾਦੀ ਦੀ ਲਹਿਰ ਦਾ ਇਕ ਮੀਲ ਪੱਥਰ ਹੈ। ਇਸ ਦਿਨ ਜ਼ਲ੍ਹਿਆਂ ਵਾਲੇ ਬਾਗ ਦਾ ਸਾਕਾ ਹੋਇਆ ਜਿਸ ਵਿਚ ਜਨਰਲ ਡਾਇਰ ਨੇ ਸੈਂਕੜੇ ਹਿੰਦੂ, ਮੁਸਲਮਾਨ ਤੇ ਸਿੱਖਾਂ ਨੂੰ ਕਿਸੇ ਵਾਰਨਿੰਗ ਦਿੱਤੇ ਬਿਨਾਂ ਗੋਲੀ ਦਾ ਨਿਸ਼ਾਨਾ ਬਣਾ ਦਿੱਤਾ। ਜਨਰਲ ਡਾਇਰ ਸਮਝਦਾ ਸੀ ਕਿ ਮੈਂ ਆਪਣੇ ਇਸ ਕਰਤੱਵ ਨਾਲ ਭਾਰਤ ਵਿਚ ਅੰਗਰੇਜ਼ੀ ਸਾਮਰਾਜ ਨੂੰ ਪੱਕਿਆਂ ਕੀਤਾ ਹੈ ਪਰ ਇਸ ਦਾ ਸਿੱਟਾ ਬਿਲਕੁਲ ਇਸ ਦੇ ਉਲਟ ਨਿਕਲਿਆ। ਜ਼ਲ੍ਹਿਆਂ ਵਾਲੇ ਬਾਗ ਦੇ ਸਾਕੇ ਨਾਲ ਅੰਗਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਹਿਲ ਗਈਆਂ ਜਿਵੇਂ ਕਿ ਪੰਡਿਤ ਜਵਾਹਰ ਲਾਲ ਨਹਿਰੂ ਨੇ ਲਿਖਿਆ ਹੈ, "ਜ਼ਲ੍ਹਿਆਂ ਵਾਲੇ ਬਾਗ ਦਾ ਸਾਕਾ ਭਾਰਤੀਆਂ ਤੇ ਅੰਗਰੇਜ਼ਾਂ ਨਾਲ ਸੰਬੰਧਾਂ ਦੇ ਇਤਿਹਾਸ ਵਿਚ ਇਕ ਮੋੜ ਹੈ। ਅਸਲ ਵਿਚ ਜਨਰਲ ਡਾਇਰ ਦੇ ਕਰਤੱਵ ਤੋਂ ਭਾਰਤੀਆਂ ਅੰਗਰੇਜ਼ਾਂ ਵਿਰੁੱਧ ਲੜਨ ਦਾ ਪੱਕਾ ਨਿਸ਼ਚਾ ਕਰ ਲਿਆ।" ਜ਼ਲ੍ਹਿਆਂ ਵਾਲੇ ਬਾਗ ਦੇ ਸਾਕੇ ਦਾ ਇੰਗਲੈਂਡ ਵਿਚ ਵੀ ਪ੍ਰਭਾਵ ਪਿਆ ਤੇ ਵੀਹਵੀਂ ਸਦੀ ਦੇ ਪ੍ਰਸਿੱਧ ਨੀਤੀਵਾਨ ਵਿਨਸਨ ਚਰਚਲ ਨੇ ਲਿਖਿਆ, "ਜਨਰਲ ਡਾਇਰ ਵਿਰੁੱਧ ਪ੍ਰਸ਼ਾਸਨੀ ਕਾਰਵਾਈ ਕਰਨੀ ਚਾਹੀਦੀ ਹੈ। ਜੋ ਕੁਝ ਉਸ ਨੇ ਅੰਮ੍ਰਿਤਸਰ ਵਿਚ ਕੀਤਾ ਹੈ, ਉਹ ਅੰਗਰੇਜ਼ਾਂ ਦੇ ਕੰਮ ਕਰਨ ਦੇ ਤੌਰ-ਤਰੀਕੇ ਤੋਂ ਬਿਲਕੁਲ ਹੀ ਵੱਖਰਾ ਹੈ।"

ਜ਼ਲ੍ਹਿਆਂ ਵਾਲੇ ਬਾਗ ਦੇ ਸਾਕੇ ਤੋਂ ਪ੍ਰਭਾਵਿਤ ਹੋ ਕੇ ਸ੍ਰੀ ਰਬਿੰਦਰ ਨਾਥ ਟੈਗੋਰ ਨੇ ਅੰਗਰੇਜ਼ਾਂ ਨੂੰ ਆਪਣਾ 'ਸਰ' ਦਾ ਟਾਈਟਲ ਵਾਪਸ ਕਰ ਦਿੱਤਾ ਤੇ ਲਿਖਿਆ ਕਿ ਭਾਰਤੀਆਂ ਨੂੰ ਜ਼ਲ੍ਹਿਆਂ ਵਾਲੇ ਬਾਗ ਵਿਚ ਕੀੜੇ-ਮਕੌੜਿਆਂ ਵਾਂਗੂ ਮਾਰਿਆ ਗਿਆ ਹੈ ਤੇ ਇਸ ਹੋਏ ਜ਼ੁਲਮ ਦੇ ਵਿਰੁੱਧ ਉਹ 'ਸਰ' ਦਾ ਟਾਈਟਲ ਅੰਗਰੇਜ਼ੀ ਸਰਕਾਰ ਨੂੰ ਵਾਪਸ ਕਰਦੇ ਹਨ।

ਜਨਰਲ ਡਾਇਰ ਜਦੋਂ ਸੈਂਕੜੇ ਬੇਗੁਨਾਹ ਭਾਰਤੀਆਂ ਨੂੰ ਕਤਲ ਕਰਕੇ ਸ੍ਰੀ ਦਰਬਾਰ ਸਾਹਿਬ ਪੁੱਜਾ ਤਾਂ ਸਰਕਾਰ ਵੱਲੋਂ ਨਿਯੁਕਤ ਉਸ ਸਮੇਂ ਦੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਨੇ ਜਨਰਲ ਡਾਇਰ ਨੂੰ ਸਿਰੋਪਾ ਦਿੱਤਾ। ਇਸ ਤੋਂ ਸਿੱਖਾਂ ਵਿਚ ਰੋਸ ਦੀ

ਲਹਿਰ ਚੱਲ ਪਈ ਇਸ ਲਹਿਰ ਨੇ ਗੁਰਦੁਆਰਾ ਸੁਧਾਰ ਲਹਿਰ ਨੂੰ ਜਨਮ ਦਿੱਤਾ। ਗੁਰਦੁਆਰਾ ਸੁਧਾਰ ਲਹਿਰ ਅੰਗਰੇਜ਼ਾਂ ਵਿਰੁੱਧ ਸੀ ਕਿਉਂਕਿ ਅੰਗਰੇਜ਼ੀ ਸਰਕਾਰ ਪੁਜਾਰੀਆਂ ਅਤੇ ਮਹੰਤਾਂ ਦੀ ਹਮਾਇਤ ਕਰਦੀ ਸੀ। ਇਸ ਪ੍ਰਗਤੀਸ਼ੀਲ ਲਹਿਰ ਦਾ ਕੇਂਦਰ ਵੀ ਅੰਮ੍ਰਿਤਸਰ ਹੀ ਸੀ। ਗੁਰੂ ਕੇ ਬਾਗ ਦਾ ਮੋਰਚਾ ਹੋਵੇ ਜਾਂ ਜੈਤੋ ਜਾਂ ਕੋਈ ਹੋਰ ਜਥੇ ਅੰਮ੍ਰਿਤਸਰ ਤੋਂ ਹੀ ਪ੍ਰਤਿੱਗਿਆ ਲੈ ਕੇ ਤੁਰਦੇ ਸਨ। ਅਕਾਲੀ ਲਹਿਰ ਦੇ ਜਨਮ ਤੇ ਵਿਕਾਸ ਦਾ ਕੇਂਦਰ ਵੀ ਅੰਮ੍ਰਿਤਸਰ ਹੀ ਰਿਹਾ। ੧੯੨੫ ਵਿਚ ਗੁਰਦੁਆਰਾ ਐਕਟ ਪਾਸ ਹੋਇਆ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕੇਂਦਰ ਵੀ ਅੰਮ੍ਰਿਤਸਰ ਬਣਿਆ। ਇਸ ਤਰ੍ਹਾਂ ਦੇਸ਼ ਦੇ ਸੁਤੰਤਰਤਾ ਸੰਗਰਾਮ ਵਿਚ ਜੋ ਹਿੱਸਾ ਸ਼੍ਰੋਮਣੀ ਅਕਾਲੀ ਦਲ ਨੇ ਜਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪਾਇਆ ਹੈ, ਉਸ ਦਾ ਮਾਣ ਵੀ ਅੰਮ੍ਰਿਤਸਰ ਸ਼ਹਿਰ ਨੂੰ ਪ੍ਰਾਪਤ ਹੈ। ਜਦੋਂ ੧੯੩੦ ਵਿਚ ਪਿਸ਼ਾਵਰ ਵਿਚ ਗੋਲੀ ਚੱਲੀ ਤਾਂ ਮਾਸਟਰ ਤਾਰਾ ਸਿੰਘ ਇਕ ਸੌ ਅਕਾਲੀ ਸਿੰਘਾਂ ਦਾ ਜਥਾ ਲੈ ਕੇ ਅੰਮ੍ਰਿਤਸਰ ਤੋਂ ਪਿਸ਼ਾਵਰ ਵੱਲ ਤੁਰੇ। ਰਸਤੇ ਵਿਚ ਹੀ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ।

ਅੰਮ੍ਰਿਤਸਰ ਸ਼ਹਿਰ ਨੂੰ ਮਾਣ ਪ੍ਰਾਪਤ ਹੈ ਕਿ ਇਥੇ ਕਈ ਲਹਿਰਾਂ ਚੱਲੀਆਂ ਤੇ ਇਸ ਧਰਤੀ ਨੇ ਉੱਘੇ ਸੁਤੰਤਰਤਾ ਸੰਗਰਾਮੀਆਂ ਨੂੰ ਜਨਮ ਦਿੱਤਾ। ਡਾ. ਸੈਫਉਲ ਦੀਨ ਕਿਚਲੂ ਅੰਮ੍ਰਿਤਸਰ ਦੇ ਬਰਿਸਟਰ ਸਨ, ਜਿਨ੍ਹਾਂ ਅਜ਼ਾਦੀ ਦੀ ਲੜਾਈ ਵਿਚ ਵਧ-ਚੜ੍ਹ ਕੇ ਹਿੱਸਾ ਲਿਆ। ਕਈ ਸਾਲ ਇਹ ਅੰਗਰੇਜ਼ਾਂ ਵਿਰੁੱਧ ਜੂਝਦੇ ਰਹੇ ਤੇ ਇਨ੍ਹਾਂ ਆਪਣੀ ਸਾਰੀ ਜਾਇਦਾਦ ਇਸ ਤਰ੍ਹਾਂ ਖਤਮ ਕਰ ਲਈ। ਡਾ. ਸਤਿਆਪਾਲ ਦੇ ਗ੍ਰਿਫਤਾਰ ਹੋਣ ’ਤੇ ਅੰਮ੍ਰਿਤਸਰ ਦੀ ਪਬਲਿਕ ਭੜਕ ਪਈ ਤੇ ਕਈ ਵਿਦੇਸ਼ੀ ਬੈਂਕ ਸਾੜ ਦਿੱਤੇ ਤੇ ਅੰਗਰੇਜ਼ੀ ਸਰਕਾਰ ਨੂੰ ‘ਮਾਰਸ਼ਲ ਲਾਅ’ ਲਾਗੂ ਕਰਨਾ ਪਿਆ।

ਅੰਮ੍ਰਿਤਸਰ ਅਹਿਰਾਰ ਤਹਿਰੀਕ ਦਾ ਕਈ ਸਾਲ ਕੇਂਦਰ ਬਣਿਆ ਰਿਹਾ। ਅਹਿਰਾਰ ਲੀਡਰ ਅਤਾਉੱਲਾ ਸ਼ਾਹ ਬੁਖਾਰੀ ਤੇ ਸੁਤੰਤਰਤਾ ਸੰਗਰਾਮ ਦੇ ਅਨੋਖੇ ਕਵੀ ਤੇ ਪ੍ਰਸਿੱਧ ਵਰਕਰ ਮੁਨਸ਼ੀ ਅਹਿਮਦੀਨ ਅੰਮ੍ਰਿਤਸਰ ਦੇ ਹੀ ਰਹਿਣ ਵਾਲੇ ਸਨ। ਅਤਾਉੱਲਾ ਸ਼ਾਹ ਆਪਣੇ ਸਮੇਂ ਦੇ ਪ੍ਰਸਿੱਧ ਵਕਤਾ ਸਨ ਤੇ ਘੰਟਿਆਂ-ਬੱਧੀ ਬੋਲਦੇ ਤੇ ਜਨਤਾ ਨੂੰ ਆਪਣੇ ਵੱਲ ਖਿੱਚੀ ਰੱਖਦੇ ਸਨ। ਅਹਿਰਾਰ ਜਮਾਤ ਪੰਜਾਬ ਦੇ ਮੁਸਲਮਾਨਾਂ ਵਿਚ ਪ੍ਰਗਤੀਸ਼ੀਲ ਜਮਾਤ ਸੀ ਤੇ ਇਸ ਦਾ ਨਿਸ਼ਚਾ ਵੀ ਦੇਸ਼ ਨੂੰ ਅਜ਼ਾਦ ਕਰਵਾਉਣਾ ਸੀ। ਸਾਨੂੰ ਉਨ੍ਹਾਂ ਅੰਮ੍ਰਿਤਸਰ ਦੇ ਸੂਰਬੀਰ ਮੁਸਲਮਾਨਾਂ ਨੂੰ ਭੁੱਲਣਾ ਨਹੀਂ ਚਾਹੀਦਾ, ਜਿਨ੍ਹਾਂ ਨੇ ਮੁਲਕ ਦੀ ਅਜ਼ਾਦੀ ਲਈ ਕੁਰਬਾਨੀਆਂ ਕੀਤੀਆਂ ਹਨ।

੧੯੪੭ ਈ. ਵਿਚ ਪੰਜਾਬ ਦੇ ਸ਼ਹਿਰਾਂ ਵਿਚ ਅੰਮ੍ਰਿਤਸਰ ਸ਼ਹਿਰ ਨੇ ਦੇਸ਼ ਦੀ ਅਜ਼ਾਦੀ ਲਈ ਸਭ ਤੋਂ ਵੱਧ ਕੁਰਬਾਨੀਆਂ ਕੀਤੀਆਂ। ਸ਼ਹਿਰ ਦਾ ਤੀਜਾ ਹਿੱਸਾ ਫਿਰਕੂ ਫਸਾਦਾਂ ਕਰਕੇ ਸੜ ਗਿਆ। ਅਨੇਕਾਂ ਹੀ ਹਿੰਦੂ, ਮੁਸਲਮਾਨ ਅਤੇ ਸਿੱਖ ਫਿਰਕੂ ਫਸਾਦਾਂ ਦੇ ਵਿਚ ਮਾਰੇ ਗਏ। ਇਸ ਤਰ੍ਹਾਂ ਅੰਮ੍ਰਿਤਸਰ ਸ਼ਹਿਰ ਨੇ ਦੇਸ਼ ਦੇ ਸੁਤੰਤਰਤਾ ਸੰਗਰਾਮ ਵਿਚ ਸਭ ਤੋਂ ਵੱਧ ਅਜ਼ਾਦੀ ਦਾ ਮੁੱਲ ਤਾਰਿਆ ਹੈ। ■

# ਦੇਸ਼ ਦੀ ਅਜ਼ਾਦੀ ਵਿਚ ਪੰਜਾਬ ਦੇ ਸੰਗਠਨਾਂ ਤੇ ਖਾਸ ਕਰਕੇ ਸਿੱਖਾਂ ਦਾ ਯੋਗਦਾਨ

*-ਡਾ. ਹਰਬੰਸ ਸਿੰਘ**

ਸਾਡੇ ਦੇਸ਼ ਨੂੰ ਆਜ਼ਾਦੀ ਹਾਸਲ ਕਰਨ ਲਈ ਬੜੀ ਲੰਬੀ ਜੱਦੋ-ਜਹਿਦ ਕਰਨੀ ਪਈ ਹੈ। ਇਸ ਲੰਬੀ ਲੜਾਈ ਵਿਚ ਪੰਜਾਬ ਨੇ ਜੋ ਹਿੱਸਾ ਪਾਇਆ ਹੈ ਉਹ ਕਿਸੇ ਤੋਂ ਗੁੱਝਾ ਨਹੀਂ। ੧੯ਵੀਂ ਸਦੀ ਦੇ ਦੂਸਰੇ ਅੱਧ ਤੇ ੨੦ਵੀਂ ਸਦੀ ਦੇ ਪਹਿਲੇ ੪੭ ਵਰ੍ਹਿਆਂ ਵਿਚ ਪੰਜਾਬ ਵਿਚ ਅਨੇਕ ਅੰਦੋਲਨ ਚਲਾਏ ਗਏ ਜਿਨ੍ਹਾਂ ਦਾ ਸਰੂਪ ਭਾਵੇਂ ਕੁਝ ਵੀ ਸੀ, ਉਨ੍ਹਾਂ ਦਾ ਅੰਤਮ ਨਿਸ਼ਾਨਾ ਦੇਸ਼ ਨੂੰ ਬਦੇਸ਼ੀਆਂ ਦੀ ਗ਼ੁਲਾਮੀ ਤੋਂ ਮੁਕਤ ਕਰਾਉਣਾ ਸੀ। ਇਥੇ ਇਹ ਸੰਭਵ ਨਹੀਂ ਕਿ ਅਸੀਂ ਉਨ੍ਹਾਂ ਸਾਰੇ ਅੰਦੋਲਨਾਂ ਦੀ ਚਰਚਾ ਵਿਸਥਾਰ ਵਿਚ ਕਰੀਏ ਪਰ ਤਾਂ ਵੀ ਕੁਝ ਇਕ ਪ੍ਰਮੁੱਖ ਅੰਦੋਲਨਾਂ ਦੇ ਨਾਮ ਇਸ ਪ੍ਰਕਾਰ ਹਨ— ਨਾਮਧਾਰੀ ਜਾਂ ਕੂਕਾ ਅੰਦੋਲਨ, ਸਿੰਘ ਸਭਾ ਲਹਿਰ, ਕਿਸਾਨ ਅੰਦੋਲਨ, ਅਕਾਲੀ ਲਹਿਰ ਅਥਵਾ ਗੁਰਦੁਆਰਾ ਸੁਧਾਰ ਅੰਦੋਲਨ, ਬੱਬਰ ਅਕਾਲੀ ਲਹਿਰ, ਕਿਰਤੀ ਕਿਸਾਨ ਅੰਦੋਲਨ, ਨੌਜੁਆਨ ਭਾਰਤ ਸਭਾ, ਪੰਜਾਬ ਪਰਜਾ ਮੰਡਲ ਅਤੇ ਆਈ.ਐਨ.ਏ. ਆਦਿ।

ਪੰਜਾਬ ਵਿਚ ਅੰਗਰੇਜ਼ਾਂ ਤੋਂ ਅਜ਼ਾਦੀ ਪ੍ਰਾਪਤ ਕਰਨ ਦੀ ਲੜਾਈ ਦਾ ਮੁੱਢ ਸਿੱਖਾਂ ਅਤੇ ਅੰਗਰੇਜ਼ਾਂ ਵਿਚਕਾਰ ਲੜੀਆਂ ਗਈਆਂ ਦੋ ਲੜਾਈਆਂ ਤੋਂ ਹੀ ਸਮਝਿਆ ਜਾਣਾ ਚਾਹੀਦਾ ਹੈ ਜਦੋਂ ਸ. ਸ਼ਾਮ ਸਿੰਘ ਅਟਾਰੀਵਾਲਾ, ਸ. ਚਤਰ ਸਿੰਘ, ਸ. ਸ਼ੇਰ ਸਿੰਘ, ਦੀਵਾਨ ਮੂਲ ਰਾਜ, ਮਹਾਰਾਣੀ ਜਿੰਦਾਂ ਅਤੇ ਭਾਈ ਮਹਾਰਾਜ ਸਿੰਘ ਨੇ ਅੰਗਰੇਜ਼ਾਂ ਨੂੰ ਦੇਸ਼ 'ਚੋਂ ਕੱਢ ਦੇਣ ਲਈ ਸਿਰ-ਧੜ ਦੀ ਬਾਜ਼ੀ ਲਗਾ ਦਿੱਤੀ ਸੀ।

ਬੇਸ਼ੱਕ, ਸੰਨ ੧੮੪੯ ਵਿਚ ਪੰਜਾਬ ਨੂੰ ਅੰਗੇਰਜ਼ੀ ਰਾਜ ਦਾ ਇਕ ਹਿੱਸਾ ਬਣਾ ਲਿਆ ਗਿਆ ਪਰ ਨੌਰੰਗਾਬਾਦ ਦੇ ਭਾਈ ਮਹਾਰਾਜ ਸਿੰਘ ਨੇ ਅੰਗਰੇਜ਼ਾਂ ਵਿਰੁੱਧ ਬਗ਼ਾਵਤ ਦਾ ਝੰਡਾ ਖੜ੍ਹਾ ਕਰ ਦਿੱਤਾ। ਉਨ੍ਹਾਂ ਬਾਰੇ ਜ਼ਿਕਰ ਕਰਦਿਆਂ ਸਰ ਹੈਨਰੀ ਲਾਰੰਸ ਲਿਖਦਾ ਹੈ ਕਿ ਭਾਈ ਮਹਾਰਾਜ ਸਿੰਘ ਨਾਂ ਦਾ ਇਕ ਸਿੱਖ ਸੰਤ, ਜੋ ਆਪਣੇ ਆਚਰਨ ਦੇ ਕਾਰਨ ਬੜਾ ਉੱਘਾ ਤੇ ਚੋਖੇ ਅਸਰ-ਰਸੂਖ ਦਾ ਮਾਲਕ ਸੀ, ਇਸ ਵੇਲੇ ਲਾਹੌਰ ਵਿਚ ਪੰਜਾਬ ਰਸਾਲੇ (ਫੌਜੀਆਂ) ਦੇ ਕੁਝ ਸਿੱਖਾਂ ਨੂੰ ਗੁੰਮਰਾਹ ਕਰਨ ਦਾ ਯਤਨ ਕਰ ਰਿਹਾ ਹੈ। ਮੁਲਤਾਨ ਦੀ ਲੜਾਈ ਤੋਂ ਬਾਅਦ ਇਹ ਪਹਿਲਾ ਪੁਰਸ਼ ਸੀ, ਜਿਸ ਨੇ ਬਗ਼ਾਵਤ ਦਾ ਝੰਡਾ ਖੜ੍ਹਾ ਕੀਤਾ। ਜਲੰਧਰ ਦੇ ਡਿਪਟੀ ਕਮਿਸ਼ਨਰ ਨੇ ਸਰਕਾਰ ਨੂੰ ਸਾਵਧਾਨ ਕਰਦਿਆਂ ਲਿਖਿਆ ਸੀ ਕਿ ਜੇ ਮਹਾਰਾਜ ਸਿੰਘ ਬਚ ਕੇ ਨਿਕਲ ਗਿਆ ਤੇ ਮੁੜ ਕੇ

** # 4840, Street No. 44, Raghavpura Karol Bagh, New Delhi- 110005.*

ਗ੍ਰਿਫਤਾਰ ਨਾ ਹੋ ਸਕਿਆ ਤਾਂ ਪੰਜਾਬ ਦੀ ਸਾਰੀ ਜਨਤਾ ਇਕਮੁੱਠ ਹੋ ਕੇ ਉਸ ਦੇ ਮਗਰ ਲੱਗ ਤੁਰੇਗੀ। ਇਹ ਅੰਗਰੇਜ਼ੀ ਹਕੂਮਤ ਲਈ ਬੜੇ ਦੁਰਭਾਗ ਦੀ ਗੱਲ ਹੋਵੇਗੀ।

ਇਸ ਤੋਂ ਪਹਿਲਾਂ ਕਿ ਭਾਈ ਮਹਾਰਾਜ ਸਿੰਘ ਦੀ ਬਗ਼ਾਵਤ ਜਨ-ਅੰਦੋਲਨ ਦਾ ਰੂਪ ਧਾਰ ਸਕਦੀ, ਉਨ੍ਹਾਂ ਨੂੰ ਗ੍ਰਿਫਤਾਰ ਕਰਕੇ ਪਹਿਲਾਂ ਕਲਕੱਤੇ ਤੇ ਫਿਰ ਨਜ਼ਰਬੰਦ ਕਰਕੇ ਸਿੰਘਾਪੁਰ ਭੇਜ ਦਿੱਤਾ ਗਿਆ। ਇਥੇ ਉਨ੍ਹਾਂ ਨੂੰ ਕਈ ਤਰ੍ਹਾਂ ਦੇ ਤਸੀਹੇ ਦਿੱਤੇ ਗਏ ਜਿਸ ਦੇ ਫਲਸਰੂਪ ਉਹ ੫ ਜੁਲਾਈ ਸੰਨ ੧੮੫੬ ਨੂੰ ਸ਼ਹੀਦ ਹੋ ਗਏ। ਉਨ੍ਹਾਂ ਨੇ ਆਪਣੀ ਮੌਤ ਤੋਂ ਪਹਿਲਾਂ ਜੇਲ੍ਹ ਦੇ ਸੁਪ੍ਰਿੰਟੈਂਡੈਂਟ ਨੂੰ ਕਿਹਾ ਸੀ 'ਮੈਨੂੰ ਤੁਹਾਡੇ ਵੱਲੋਂ ਦਿੱਤੇ ਜਾ ਰਹੇ ਕਸ਼ਟਾਂ ਦੀ ਜ਼ਰਾ ਵੀ ਪਰਵਾਹ ਨਹੀਂ ਤੇ ਨਾ ਹੀ ਮੈਂ ਮੌਤ ਤੋਂ ਡਰਦਾ ਹਾਂ, ਮੈਨੂੰ ਇਹ ਪੂਰਨ ਵਿਸ਼ਵਾਸ ਹੈ ਕਿ ਅੰਗਰੇਜ਼ੀ ਰਾਜ ਦਾ ਅੰਤ ਬੜੀ ਜਲਦੀ ਹੋਵੇਗਾ ਤੇ ਮੇਰਾ ਦੇਸ਼ ਅਜ਼ਾਦੀ ਤੇ ਸੁਖ ਦਾ ਸਾਹ ਲੈ ਸਕੇਗਾ।'

ਭਾਈ ਮਹਾਰਾਜ ਸਿੰਘ ਦੀ ਸ਼ਹੀਦੀ ਤੋਂ ਕੇਵਲ ੬ ਸਾਲ ਮਗਰੋਂ ਪੰਜਾਬ ਦੇ ਇਕ ਛੋਟੇ ਜਿਹੇ ਪਿੰਡ ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ ਵਿਖੇ ਅਜ਼ਾਦੀ ਦੀ ਇਕ ਹੋਰ ਅਜਿਹੀ ਲਾਟ ਪ੍ਰਜਵਲਤ ਹੋਈ, ਜਿਸ ਨੇ ਅੰਗਰੇਜ਼ੀ ਰਾਜ ਨੂੰ ਇਕ ਵਾਰ ਤਾਂ ਹੱਥਾਂ-ਪੈਰਾਂ ਦੀ ਪਾ ਕੇ ਰੱਖ ਦਿੱਤੀ। ਬਾਬਾ ਰਾਮ ਸਿੰਘ ਜੀ ਨੇ ਨਾਮਧਾਰੀ ਅਥਵਾ ਕੂਕਾ ਲਹਿਰ ਨੂੰ ਜਨਮ ਦਿੱਤਾ, ਜਿਸ ਦਾ ਮੁੱਖ ਨਿਸ਼ਾਨਾ ਅੰਗਰੇਜ਼ਾਂ ਨੂੰ ਦੇਸ਼ 'ਚੋਂ ਬਾਹਰ ਕੱਢਣਾ ਤੇ ਆਪਣੀ ਮਾਤਭੂਮੀ ਨੂੰ ਮੁਕਤ ਕਰਾਉਣਾ ਸੀ। ਜਿਥੇ ਉਨ੍ਹਾਂ ਨੇ ਧਰਮ ਤੇ ਸਮਾਜ ਵਿਚ ਆ ਚੁੱਕੀਆਂ ਕੁਰੀਤੀਆਂ ਨੂੰ ਦੂਰ ਕਰਨ ਦਾ ਯਤਨ ਕੀਤਾ ਉਥੇ ਉਨ੍ਹਾਂ ਨੇ ਆਪਣੇ ਅਨੁਯਾਈਆਂ ਨੂੰ ਇਹ ਆਦੇਸ਼ ਦਿੱਤੇ ਕਿ ਆਪਣੇ ਬੱਚਿਆਂ ਨੂੰ ਅੰਗਰੇਜ਼ੀ ਸਕੂਲਾਂ ਵਿਚ ਨਹੀਂ ਭੇਜਣਾ, ਅੰਗਰੇਜ਼ੀ ਕਚਹਿਰੀਆਂ ਵਿਚ ਆਪਣੇ ਝਗੜੇ ਲੈ ਕੇ ਨਹੀਂ ਜਾਣਾ, ਵਿਦੇਸ਼ੀ ਕੱਪੜਾ ਨਹੀਂ ਪਹਿਨਣਾ ਅਤੇ ਅੰਗਰੇਜ਼ਾਂ ਦੀ ਨੌਕਰੀ ਨਹੀਂ ਕਰਨੀ। ਅਸਲ ਵਿਚ ਇਹ ਇਕ ਤਰ੍ਹਾਂ ਨਾਲ ਉਸ ਅਸਹਿਯੋਗ ਅੰਦੋਲਨ ਦਾ ਮੁੱਢ ਸੀ ਜਿਸ ਨੂੰ ਅੱਗੇ ਚਲ ਕੇ ਮਹਾਤਮਾ ਗਾਂਧੀ ਨੇ ਅੰਗਰੇਜ਼ਾਂ ਵਿਰੁੱਧ ਇਕ ਸਫਲ ਹਥਿਆਰ ਵਜੋਂ ਵਰਤਿਆ।

ਬਾਬਾ ਰਾਮ ਸਿੰਘ ਜੀ ਨੇ ਪੰਜਾਬ ਦੇ ਲੋਕਾਂ ਨੂੰ ਸੰਗਠਿਤ ਕਰਨ ਲਈ ਆਪਣੇ ਪ੍ਰਚਾਰ-ਖੇਤਰ ਨੂੰ ੨੨ ਸੂਬਿਆਂ ਵਿਚ ਵੰਡਿਆ। ਪੰਜਾਬ ਤੋਂ ਬਾਹਰ ਗਵਾਲੀਅਰ, ਬਨਾਰਸ, ਕਾਬਲ, ਨਿਪਾਲ ਅਤੇ ਰੂਸ ਵਿਚ ਆਪਣੇ ਸੂਬੇ ਨੀਯਤ ਕੀਤੇ ਤੇ ਕੁਝ ਦੇਸੀ ਰਜਵਾੜਿਆਂ ਨਾਲ ਵੀ ਸੰਪਰਕ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਤਾਂ ਕਿ ਲੋੜ ਪੈਣ 'ਤੇ ਇਨ੍ਹਾਂ ਦੀ ਸਹਾਇਤਾ ਲਈ ਜਾ ਸਕੇ।

ਬਾਬਾ ਜੀ ਜਲਦੀ ਵਿਚ ਕੋਈ ਕਦਮ ਨਹੀਂ ਸਨ ਚੁੱਕਣਾ ਚਾਹੁੰਦੇ ਜਿਸ ਨਾਲ ਕਿ ਉਨ੍ਹਾਂ ਦੇ ਮਿਸ਼ਨ ਨੂੰ ਕੋਈ ਢਾਹ ਲੱਗੇ- ਪਰ ਸੰਨ ੧੮੭੧-੭੨ ਵਿਚ ਕੁਝ ਨੌਜੁਆਨ 'ਤੇ ਉਤਸ਼ਾਹੀ ਨਾਮਧਾਰੀਆਂ ਨੇ ਪੰਜਾਬ 'ਚੋਂ ਗਊ-ਹੱਤਿਆ ਰੋਕਣ ਲਈ ਅੰਮ੍ਰਿਤਸਰ ਅਤੇ ਮਲੇਰਕੋਟਲੇ ਵਿਖੇ ਕੁਝ ਬੁੱਚੜਾਂ ਦਾ ਕਤਲ ਕਰ ਦਿੱਤਾ। ਅੰਗਰੇਜ਼ ਹਕੂਮਤ ਜੋ ਕਿ

ਇਸ ਲਹਿਰ ਨੂੰ ਖਤਮ ਕਰਨ ਲਈ ਮੌਕਾ ਤਲਾਸ਼ ਕਰ ਰਹੀ ਸੀ ਉਨ੍ਹਾਂ ਨੇ ਥਾਂ-ਥਾਂ 'ਤੇ ਕੂਕਿਆਂ ਨੂੰ ਗ੍ਰਿਫਤਾਰ ਕਰਨਾ ਸ਼ੁਰੂ ਕਰ ਦਿੱਤਾ ਤੇ ਪਿੰਡ ਭੈਣੀ ਉੱਪਰ ਪੁਲਿਸ ਚੌਂਕੀ ਬਿਠਾ ਦਿੱਤੀ। ੬੮ ਕੂਕਿਆਂ ਨੂੰ ਤੋਪਾਂ ਦੇ ਮੂੰਹ ਅੱਗੇ ਬੰਨ੍ਹ ਕੇ ਉਡਾ ਦਿੱਤਾ ਗਿਆ, ਅਨੇਕਾਂ ਨੂੰ ਫਾਂਸੀ ਦਿੱਤੀ ਗਈ ਤੇ ਬਾਬਾ ਰਾਮ ਸਿੰਘ ਜੀ ਨੂੰ ਨਜ਼ਰਬੰਦ ਕਰਕੇ ਰੰਗੂਨ ਭੇਜ ਦਿੱਤਾ ਗਿਆ। ਇਥੇ ਹੀ ਸੰਨ ੧੮੮੫ ਵਿਚ ਜਲਾਵਤਨੀ ਦੇ ਦੌਰਾਨ ਬਾਬਾ ਜੀ ਦਾ ਦੇਹਾਂਤ ਹੋ ਗਿਆ।

੧੯ਵੀਂ ਸਦੀ ਦੇ ਦੂਜੇ ਅੱਧ ਵਿਚ ਦੇਸ਼ ਵਿਚ ਅਨੇਕਾਂ ਧਾਰਮਿਕ ਅਤੇ ਸਮਾਜਿਕ ਲਹਿਰਾਂ ਸ਼ੁਰੂ ਹੋਈਆਂ, ਜਿਨ੍ਹਾਂ ਵਿਚ ਬ੍ਰਹਮੋ ਸਮਾਜ, ਪ੍ਰਾਰਥਨਾ ਸਮਾਜ, ਰਾਮਾ-ਕ੍ਰਿਸ਼ਨਾ ਮਿਸ਼ਨ, ਥਿਉਸੋਫੀਕਲ ਸੁਸਾਇਟੀ, ਆਰੀਆ ਸਮਾਜ ਅਤੇ ਸਿੰਘ ਸਭਾ ਲਹਿਰ ਦੇ ਨਾਮ ਵਰਣਨਯੋਗ ਹਨ। ਇਨ੍ਹਾਂ ਲਹਿਰਾਂ ਨੇ ਜਿਥੇ ਦੇਸ਼ ਵਾਸੀਆਂ ਨੂੰ ਆਪਣੇ ਪੁਰਾਣੇ ਵਿਰਸੇ ਤੋਂ ਜਾਣੂ ਕਰਾਇਆ ਉਥੇ ਨਾਲ ਹੀ ਮੱਧ ਵਰਗ ਦੇ ਪੜ੍ਹੇ-ਲਿਖੇ ਲੋਕਾਂ ਵਿਚ ਰਾਸ਼ਟਰੀ ਭਾਵਨਾ ਨੂੰ ਵੀ ਮਜ਼ਬੂਤ ਕੀਤਾ। ਪੰਜਾਬ ਵਿਚ ਇਸ ਦਾ ਸਿਹਰਾ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਹੋਰ ਅਨੇਕ ਸਿੰਘ ਸਭਾਈਆਂ ਦੇ ਸਿਰ 'ਤੇ ਹੈ। ਇਨ੍ਹਾਂ ਲਹਿਰਾਂ ਦੇ ਫਲਸਰੂਪ ਭਾਰਤੀ ਭਾਸ਼ਾਵਾਂ ਵਿਚ ਛਪਣ ਵਾਲੇ ਅਨੇਕ ਪਰਚਿਆਂ ਤੇ ਰਸਾਲਿਆਂ ਦਾ ਜਨਮ ਹੋਇਆ ਜਿਨ੍ਹਾਂ ਨੇ ਅੱਗੇ ਚਲ ਕੇ ਦੇਸ਼ ਦੀ ਅਜ਼ਾਦੀ ਵਿਚ ਮਹੱਤਵਪੂਰਨ ਭੂਮਿਕਾ ਅਦਾ ਕੀਤੀ।

ਸੰਨ ੧੯੦੭ ਵਿਚ ਪੰਜਾਬ ਵਿਚ ਇਕ ਜਬਰਦਸਤ ਅੰਦੋਲਨ ਨੇ ਜਨਮ ਲਿਆ ਜਿਸ ਨੂੰ ਕਿਸਾਨ ਅੰਦੋਲਨ ਦਾ ਨਾਮ ਦਿੱਤਾ ਗਿਆ ਹੈ। ਇਸ ਦੇ ਸੰਚਾਲਕ ਦੇਸ਼ ਭਗਤ ਸ. ਅਜੀਤ ਸਿੰਘ ਅਤੇ ਲਾਲਾ ਲਾਜਪਤ ਰਾਏ ਸਨ। ਇਹ ਅੰਦੋਲਨ ਅੰਗਰੇਜ਼ ਸਰਕਾਰ ਵੱਲੋਂ ਪਾਸ ਕੀਤੇ ਗਏ ਨਹਿਰੀ ਆਬਾਦੀ ਬਾਰੇ ਇਕ ਕਾਨੂੰਨ ਅਤੇ ਜ਼ਮੀਨਾਂ ਉੱਪਰ ਵਧਾਏ ਗਏ ਮਾਲੀਏ ਦੇ ਵਿਰੋਧ ਵਿਚ ਸੀ। ਇਨ੍ਹਾਂ ਦੋਹਾਂ ਨੇਤਾਵਾਂ ਨੇ ਥਾਂ-ਥਾਂ 'ਤੇ ਜਲਸੇ ਕਰਕੇ ਕਿਸਾਨਾਂ ਨੂੰ ਆਪਣੇ ਹੱਕਾਂ ਲਈ ਲੜਨ ਤੇ ਕੁਰਬਾਨੀਆਂ ਕਰਨ ਲਈ ਤਿਆਰ ਕੀਤਾ। ਸ. ਅਜੀਤ ਸਿੰਘ, ਸੂਫੀ ਅੰਬਾ ਪ੍ਰਸ਼ਾਦਿ ਅਤੇ ਆਗਾ ਹੈਦਰ ਨੇ ਅੰਜੁਮਨੇ ਮੁਹਿਬਾਨ-ਏ-ਵਤਨ ਨਾਂ ਦੀ ਇਕ ਸਭਾ ਬਣਾ ਕੇ ਇਨ੍ਹਾਂ ਕਾਨੂੰਨਾਂ ਵਿਰੁੱਧ ਐਜੀਟੇਸ਼ਨ ਸ਼ੁਰੂ ਕਰ ਦਿੱਤੀ। ਇਨ੍ਹਾਂ ਦਿਨਾਂ ਵਿਚ ਹੀ ਲਾਇਲਪੁਰ ਦੇ ਇਕ ਜਲਸੇ ਵਿਚ ਲਾਲਾ ਬਾਂਕੇ ਦਿਆਲ, ਐਡੀਟਰ 'ਝੰਗ ਸਿਆਲ' ਨੇ ਆਪਣੀ ਉਹ ਪ੍ਰਸਿੱਧ ਕਵਿਤਾ ਪੜ੍ਹੀ ਜਿਸ ਦੀ ਗੂੰਜ ਪੰਜਾਬ ਦੇ ਪਿੰਡ-ਪਿੰਡ ਤੇ ਘਰ-ਘਰ ਵਿਚ ਸੁਣਾਈ ਦੇਣ ਲੱਗ ਪਈ:

*ਪਗੜੀ ਸੰਭਾਲ ਓ ਜੱਟਾ, ਪਗੜੀ ਸੰਭਾਲ ਓਏ!*
*ਫਰੰਗੀ ਨੇ ਲੁੱਟ ਖੜਿਆ ਤੇਰਾ ਧਨ ਮਾਲ ਉਏ!*
*ਫਸਲਾਂ ਨੂੰ ਖਾ ਗਏ ਕੀੜੇ,*
*ਤਨ ਤੇ ਨਹੀਂ ਤੇਰੇ ਲੀੜੇ,*

*ਭੁੱਖਾਂ ਨੇ ਖ਼ੂਬ ਨਚੋੜੇ, ਰੋਂਦੇ ਨੇ ਬਾਲ ਓਏ!*
*ਪਗੜੀ ਸੰਭਾਲ...*
*ਹਿੰਦ ਹੈ ਤੇਰਾ ਮੰਦਰ, ਇਸ ਦਾ ਪੁਜਾਰੀ ਤੂੰ,*
*ਝੱਲੇਂਗਾ ਕਦੋਂ ਤਕ, ਆਪਣੀ ਖੁਆਰੀ ਤੂੰ*
*ਲੜਨੇ ਤੇ ਮਰਨੇ ਦੀ ਹੁਣ*
*ਕਰ ਲੈ ਤਿਆਰੀ ਤੂੰ,*
*ਹੋ ਕੇ ਇਕੱਠੇ ਵੀਰੋ, ਮਾਰੋ ਲਲਕਾਰ ਓਏ!*
*ਪਗੜੀ ਸੰਭਾਲ...*

ਸਰਕਾਰ ਨੇ ਇਸ ਲਹਿਰ ਦੇ ਵਧ ਰਹੇ ਵੇਗ ਤੇ ਉਸ ਤੋਂ ਪੈਦਾ ਹੋਣ ਵਾਲੇ ਖਤਰਿਆਂ ਨੂੰ ਮੁੱਖ ਰੱਖ ਕੇ ਸ. ਅਜੀਤ ਸਿੰਘ ਤੇ ਲਾਲਾ ਲਾਜਪਤ ਰਾਏ ਨੂੰ ਗ੍ਰਿਫਤਾਰ ਕਰਕੇ ਮਾਂਡਲੇ ਜੇਲ੍ਹ ਵਿਚ ਭੇਜ ਦਿੱਤਾ। ਕਿਸਾਨਾਂ ਨੂੰ ਖੁਸ਼ ਕਰਨ ਲਈ ਪਾਸ ਕੀਤਾ ਗਿਆ, ਨਹਿਰੀ ਆਬਾਦੀ ਕਾਨੂੰਨ ਵਾਪਸ ਲੈ ਲਿਆ ਗਿਆ ਤੇ ਜ਼ਮੀਨ ਉੱਪਰ ਵਧਾਏ ਗਏ ਮਾਲੀਏ ਦੀ ਦਰ ਘਟਾ ਦਿੱਤੀ ਗਈ।

ਜਿਨ੍ਹਾਂ ਦਿਨਾਂ ਵਿਚ ਪੰਜਾਬ ਵਿਚ ਕਿਸਾਨ ਅੰਦੋਲਨ ਚਲ ਰਿਹਾ ਸੀ, ਉਨ੍ਹਾਂ ਦਿਨਾਂ ਵਿਚ ਹੀ ਅੰਮ੍ਰਿਤਸਰ ਦੇ ਇਕ ਨੌਜੁਆਨ ਵਿਦਿਆਰਥੀ ਮਦਨ ਲਾਲ ਢੀਂਗਰਾ ਨੇ ਜਿਹੜਾ ਕਿ ਲੰਡਨ ਵਿਚ ਵਿੱਦਿਆ-ਪ੍ਰਾਪਤੀ ਲਈ ਗਿਆ ਹੋਇਆ ਸੀ-ਸਰ ਵਿਲੀਅਮ ਕਰਜ਼ਨ ਵਿਲੀ ਨੂੰ ਗੋਲੀ ਮਾਰ ਕੇ ਪਾਰ ਬੁਲਾ ਦਿੱਤਾ। ਇਹ ਅਫਸਰ ਭਾਰਤੀ ਨੌਜੁਆਨਾਂ ਵਿਚ ਫੁੱਟ ਪਾਉਣ ਤੇ ਹਿੰਦੁਸਤਾਨ ਵਿਰੁੱਧ ਘਟੀਆ ਪ੍ਰਚਾਰ ਕਰਕੇ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਇਆ ਕਰਦਾ ਸੀ। ਵਿਲੀ ਦੇ ਕਤਲ ਦੇ ਦੋਸ਼ ਵਿਚ ਮਦਨ ਲਾਲ ਨੂੰ ੧੬ ਅਗਸਤ ੧੯੦੯ ਨੂੰ ਫਾਂਸੀ 'ਤੇ ਲਟਕਾ ਦਿੱਤਾ ਗਿਆ। ਉਸ ਨੇ ਆਪਣੇ ਇਕ ਬਿਆਨ ਵਿਚ ਕਿਹਾ ਸੀ, 'ਮੇਰਾ ਨਿਸ਼ਚਾ ਹੈ ਕਿ ਜਿਸ ਕੌਮ ਨੂੰ ਬਿਦੇਸ਼ੀ ਸੰਗੀਨਾਂ ਨਾਲ ਦਬਾ ਕੇ ਰੱਖਿਆ ਜਾਏ, ਉਹ ਸਦੀਵੀ ਜੰਗ ਦੀ ਅਵਸਥਾ ਵਿਚ ਹੁੰਦੀ ਹੈ- ਤੇ ਸਾਡੀ ਜੰਗ ਉਦੋਂ ਤਕ ਜਾਰੀ ਰਹੇਗੀ ਜਦੋਂ ਤਕ ਸਾਡਾ ਦੇਸ਼ ਅਜ਼ਾਦ ਨਹੀਂ ਹੋ ਜਾਂਦਾ।'

ਵੀਹਵੀਂ ਸਦੀ ਦੇ ਸ਼ੁਰੂ ਵਿਚ ਹੀ ਕੇਂਦਰੀ ਪੰਜਾਬ ਦੇ ਹਜ਼ਾਰਾਂ ਨੌਜੁਆਨ ਰੋਜ਼ੀ ਕਮਾਉਣ ਦੀ ਖ਼ਾਤਰ ਅਮਰੀਕਾ ਤੇ ਕੈਨੇਡਾ ਆਦਿ ਦੇਸ਼ਾਂ ਵਿਚ ਜਾ ਕੇ ਵੱਸ ਗਏ ਸਨ। ਸੰਨ ੧੯੧੨ ਤਕ ਇਨ੍ਹਾਂ ਦੀ ਸੰਖਿਆ ੨੦,੦੦੦ ਤਕ ਪਹੁੰਚ ਗਈ ਸੀ। ਬਾਹਰਲੇ ਦੇਸ਼ਾਂ ਵਿਚ ਭਾਰਤੀਆਂ ਨਾਲ ਹੁੰਦੇ ਮਾੜੇ ਸਲੂਕ ਅਤੇ ਅਜ਼ਾਦ ਕੌਮਾਂ ਦੀ ਖੁਸ਼ਹਾਲੀ ਵੇਖ ਕੇ ਇਨ੍ਹਾਂ ਦੇ ਮਨ ਵਿਚ ਆਪਣੇ ਦੇਸ਼ ਨੂੰ ਅਜ਼ਾਦ ਕਰਾਉਣ ਦੀ ਇੱਛਾ ਨੇ ੧੯੧੩ ਈ. ਵਿਚ ਇਕ ਸ਼ਕਤੀਸ਼ਾਲੀ ਲਹਿਰ ਨੂੰ ਜਨਮ ਦਿੱਤਾ, ਜਿਸ ਨੂੰ ਅਸੀਂ 'ਗ਼ਦਰ ਲਹਿਰ' ਦੇ ਨਾਮ ਨਾਲ ਯਾਦ ਕਰਦੇ ਹਾਂ। ਇਸ ਦੇ ਪਹਿਲੇ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਅਤੇ ਸਕੱਤਰ ਲਾਲਾ ਹਰਦਿਆਲ ਸਨ। ਇਨ੍ਹਾਂ ਨੇ 'ਗ਼ਦਰ' ਨਾਂ ਦਾ ਇਕ ਹਫਤਾਵਾਰੀ

ਪਰਚਾ ਵੀ ਕੱਢਣਾ ਸ਼ੁਰੂ ਕੀਤਾ ਜਿਹੜਾ ਪੰਜਾਬੀ ਤੋਂ ਛੁਟ ਉਰਦੂ ਅਤੇ ਗੁਜਰਾਤੀ ਵਿਚ ਵੀ ਛਪਿਆ ਕਰਦਾ ਸੀ। 'ਗ਼ਦਰ' ਦੇ ਪੰਜਾਬੀ ਐਡੀਸ਼ਨ ਦਾ ਸੰਪਾਦਕ ਸ. ਕਰਤਾਰ ਸਿੰਘ ਸਰਾਭਾ ਸੀ। ਇਸ ਪਰਚੇ ਵਿਚ ਅਕਸਰ ਬੜੀਆਂ ਜੋਸ਼ੀਲੀਆਂ ਤੇ ਅੰਗਰੇਜ਼ੀ ਸਾਮਰਾਜ ਵਿਰੋਧੀ ਕਵਿਤਾਵਾਂ ਛਪਿਆ ਕਰਦੀਆਂ ਸਨ। 'ਗ਼ਦਰ ਲਹਿਰ' ਦਾ ਆਸ਼ਾ ਹਿੰਦੁਸਤਾਨ ਵਿਚ ਹਥਿਆਰਬੰਦ ਕ੍ਰਾਂਤੀ ਲਿਆ ਕੇ ਅੰਗਰੇਜ਼ਾਂ ਨੂੰ ਦੇਸ਼ 'ਚੋਂ ਬਾਹਰ ਕੱਢਣਾ ਸੀ। 'ਗ਼ਦਰ' ਪਰਚੇ ਵਿਚ ਛਪਣ ਵਾਲੀਆਂ ਕਵਿਤਾਵਾਂ ਦੀਆਂ ਕੁਝ ਪੰਕਤੀਆਂ ਹਨ:

*ਸ਼ੇਰਾਂ ਵਾਲਾ ਰੂਪ ਧਾਰ, ਗੱਜੀਏ ਮੈਦਾਨ ਵਿਚ,*
*ਕੱਢੀਏ ਬੁਖਾਰ ਮਾਰ, ਬਾਂਦਰਾਂ ਦੀ ਧਾੜ ਨੂੰ।*
*ਢੂੰਡਿਆਂ ਨਾ ਲੱਭੂ ਕਿਤੇ, ਗੋਰਿਆਂ ਦਾ ਖੁਰਾ-ਖੋਜ,*
*ਕੱਢਾਂਗੇ ਮਿਆਨ ਵਿੱਚੋਂ, ਜਦੋਂ ਤਲਵਾਰ ਨੂੰ।*

ਕੁਰਬਾਨੀ ਤੇ ਸ਼ਹੀਦੀ ਦੀ ਪ੍ਰੇਰਨਾ ਦੇਣ ਲਈ 'ਗ਼ਦਰ' ਅਖ਼ਬਾਰ ਵਿਚ ਆਮ ਤੌਰ 'ਤੇ ਇਹ ਇਸ਼ਤਿਹਾਰ ਛਪਿਆ ਕਰਦਾ ਸੀ, "ਲੋੜ ਹੈ, ਲੋੜ ਹੈ" ਹਿੰਦੁਸਤਾਨ ਵਿਚ ਗ਼ਦਰ ਮਚਾਉਣ ਲਈ ਜੁਸ਼ੀਲੇ ਤੇ ਸੂਰਬੀਰ ਜਵਾਨਾਂ ਦੀ—

| | |
|---|---|
| ਤਨਖਾਹ | ਮੌਤ |
| ਇਨਾਮ | ਸ਼ਹੀਦੀ |
| ਪੈਨਸ਼ਨ | ਅਜ਼ਾਦੀ |
| ਮੈਦਾਨੇ-ਜੰਗ | ਹਿੰਦੁਸਤਾਨ |

'ਗ਼ਦਰ' ਲਹਿਰ' ਦੇ ਅਸਰ ਥੱਲੇ ਬਹੁਤ ਸਾਰੇ ਪੰਜਾਬੀ ਜਿਨ੍ਹਾਂ ਵਿਚ ਵਧੇਰੇ ਸਿੱਖ ਨੌਜੁਆਨ ਸਨ, ਭਾਰਤ ਪਰਤਣੇ ਸ਼ੁਰੂ ਹੋ ਗਏ। ਸਭ ਤੋਂ ਵੱਧ ਗ਼ਦਰੀ (ਜੁਆਨ) ਤੋਸਾ ਮਾਰੂ ਜਹਾਜ਼ ਰਾਹੀਂ ੨੯ ਅਕਤੂਬਰ ੧੯੧੪ ਈ. ਨੂੰ ਭਾਰਤ ਪਹੁੰਚੇ ਸਨ। ਇਨ੍ਹਾਂ ਨੇ ਬੰਗਾਲ ਦੇ ਕ੍ਰਾਂਤੀਕਾਰੀ ਰਾਸ ਬਿਹਾਰੀ ਬੋਸ ਨਾਲ ਸਲਾਹ ਕਰਕੇ ੨੧ ਫਰਵਰੀ ਸੰਨ ੧੯੧੫ ਈ. ਨੂੰ ਦੇਸ਼ ਵਿਚ ਗ਼ਦਰ ਮਚਾਉਣ ਦਾ ਫੈਸਲਾ ਕਰ ਲਿਆ। ਅੰਮ੍ਰਿਤਸਰ ਤੇ ਲਾਹੌਰ ਵਿਚ ਬੰਬ ਬਣਾਉਣ ਦੀਆਂ ਫੈਕਟਰੀਆਂ ਕਾਇਮ ਕਰ ਲਈਆਂ। ਭਾਰਤੀ ਫੌਜ ਵਿਚ ਆਪਣੇ ਬੰਦੇ ਭਰਤੀ ਕਰਾ ਕੇ ਫੌਜੀਆਂ ਨੂੰ ਅੰਗਰੇਜ਼ਾਂ ਵਿਰੁੱਧ ਗ਼ਦਰ ਮਚਾਉਣ ਲਈ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ਜਿਵੇਂ ਕਿ ਅਕਸਰ ਹੋਇਆ ਕਰਦਾ ਹੈ ਗ਼ਦਾਰ ਲੋਕ ਜਿੱਤੀਆਂ ਹੋਈਆਂ ਬਾਜ਼ੀਆਂ ਵੀ ਹਰਾ ਦਿੰਦੇ ਹਨ। ਇਸ ਲਹਿਰ ਨਾਲ ਵੀ ਕੁਝ ਇਸੇ ਤਰ੍ਹਾਂ ਦਾ ਦੁਖਾਂਤ ਵਾਪਰਿਆ। ਇਨ੍ਹਾਂ ਦੇ ਆਪਣੇ ਹੀ ਇਕ ਮੈਂਬਰ ਨੇ ਸਾਰੇ ਪ੍ਰੋਗਰਾਮ ਦੀ ਸੂਚਨਾ ਅੰਗਰੇਜ਼ ਹਕੂਮਤ ਨੂੰ ਦੇ ਦਿੱਤੀ। ਇਸ ਤੋਂ ਪਹਿਲਾਂ ਕਿ ਗ਼ਦਰ ਲਹਿਰ ਆਪਣੇ ਮੰਤਵ ਵਿਚ ਸਫ਼ਲ ਹੋ ਸਕਦੀ, ਗ਼ਦਰੀ ਨੌਜੁਆਨਾਂ ਦੀ ਫੜੋ-ਫੜੀ ਸ਼ੁਰੂ ਹੋ ਗਈ ਤੇ ਬਹੁਤਿਆਂ ਨੂੰ ਝੂਠੇ ਮੁਕਾਬਲੇ ਵਿਚ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ

ਗਿਆ। ੪੭ ਤੋਂ ਵੱਧ ਗ਼ਦਰੀਆਂ ਨੂੰ ਫਾਂਸੀ 'ਤੇ ਲਟਕਾ ਦਿੱਤਾ ਗਿਆ ਜਿਨ੍ਹਾਂ ਵਿਚ ਨੌਜੁਆਨ ਕਰਤਾਰ ਸਿੰਘ ਸਰਾਭਾ ਵੀ ਸੀ।੩੦੬ ਨੂੰ ਕਾਲੇ ਪਾਣੀ ਦੀ ਸਜ਼ਾ ਸੁਣਾਈ ਗਈ। ੭੭ ਤੋਂ ਵੱਧ ਗ਼ਦਰੀਆਂ 'ਤੇ ਜ਼ੁਰਮਾਨੇ ਕਰਕੇ ਉਨ੍ਹਾਂ ਦੀ ਜ਼ਮੀਨ-ਜਾਇਦਾਦ ਜ਼ਬਤ ਕਰ ਲਈ ਗਈ। ੪੦੦ ਇਨਕਲਾਬੀਆਂ ਨੂੰ ਵੱਖੋ-ਵੱਖਰੀ ਮਿਆਦ ਦੀਆਂ ਸਜ਼ਾਵਾਂ ਦੇ ਕੇ ਜੇਲ੍ਹਾਂ ਵਿਚ ਭੇਜ ਦਿੱਤਾ ਗਿਆ ਤੇ ੨੫੦੦ ਤੋਂ ਵੱਧ ਗ਼ਦਰੀ ਪਿੰਡਾਂ ਵਿਚ ਹੀ ਨਜ਼ਰਬੰਦ ਕਰ ਦਿੱਤੇ ਗਏ।

ਕਾਮਾਗਾਟਾਮਾਰੂ ਜਹਾਜ਼ ਦਾ ਦੁਖਾਂਤ ਵੀ ਇਸੇ ਲਹਿਰ ਦਾ ਇਕ ਹਿੱਸਾ ਹੀ ਸੀ।

ਬੇਸ਼ੱਕ ਇਹ ਅੰਦੋਲਨ ਤਤਕਾਲ ਸਫਲ ਨਾ ਹੋ ਸਕਿਆ ਪਰ ਇਸ ਨੇ ਮਗਰੋਂ ਚੱਲਣ ਵਾਲੀਆਂ ਸਾਰੀਆਂ ਲਹਿਰਾਂ 'ਤੇ ਬੜਾ ਡੂੰਘਾ ਅਸਰ ਪਾਇਆ।

ਸੰਨ ੧੯੧੯ ਈ. ਵਿਚ ਜਲ੍ਹਿਆਂ ਵਾਲੇ ਬਾਗ ਦੀ ਘਟਨਾ ਨੇ ਸਾਰੇ ਦੇਸ਼ ਨੂੰ ਝੰਜੋੜ ਕੇ ਰੱਖ ਦਿੱਤਾ। ਰੋਲਟ ਐਕਟ ਤੇ ਮਾਰਸ਼ਲ ਲਾਅ ਵਰਗੀਆਂ ਸਖ਼ਤੀਆਂ ਨੇ ਦੇਸ਼ ਵਾਸੀਆਂ ਦੇ ਮਨ 'ਚ ਅੰਗਰੇਜ਼ੀ ਹਕੂਮਤ ਪ੍ਰਤੀ ਸਖ਼ਤ ਰੁਖ਼ ਅਪਣਾਉਣ ਲਈ ਮਜਬੂਰ ਕਰ ਦਿੱਤਾ।

ਸੰਨ ੧੯੨੦-੨੧ ਵਿਚ ਪੰਜਾਬ ਵਿਚ ਗੁਰਦੁਆਰਾ ਸੁਧਾਰ ਲਹਿਰ ਦਾ ਅਰੰਭ ਹੋਇਆ। ਬੇਸ਼ੱਕ ਇਸ ਲਹਿਰ ਦਾ ਮੁੱਖ ਮੰਤਵ ਗੁਰਦੁਆਰਿਆਂ ਨੂੰ ਦੁਰਾਚਾਰੀ ਮਹੰਤਾਂ ਤੇ ਅੰਗਰੇਜ਼ੀ ਏਜੰਟਾਂ ਦੀ ਲੁੱਟ-ਖਸੁੱਟ ਤੋਂ ਮੁਕਤ ਕਰਾ ਕੇ ਇਨ੍ਹਾਂ ਦਾ ਪ੍ਰਬੰਧ ਪੰਥ ਦੀ ਨੁਮਾਇੰਦਾ ਜਮਾਤ ਨੂੰ ਸੌਂਪਣਾ ਸੀ- ਪਰ ਅਜੋਕੀ ਖੋਜ ਤੇ ਉਸ ਸਮੇਂ ਦੇ (ਲਿਖੇ) ਪ੍ਰਾਪਤ ਦਸਤਾਵੇਜ਼ ਇਹ ਜ਼ਾਹਰ ਕਰਦੇ ਹਨ ਕਿ ਅੰਦੋਲਨ ਦਾ ਅਸਲ ਨਿਸ਼ਾਨਾ ਦੇਸ਼ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਅਜ਼ਾਦ ਕਰਵਾਉਣਾ ਵੀ ਸੀ। ਇਹ ਲਹਿਰ ਪੂਰੇ ਤੌਰ 'ਤੇ ਸ਼ਾਂਤਮਈ ਤੇ ਅਹਿੰਸਕ ਸੀ। ਇਸੇ ਕਰਕੇ ਗੁਰੂ ਕੇ ਬਾਗ ਦੇ ਮੋਰਚੇ ਵੇਲੇ ਸਤਿਆਗ੍ਰਹੀਆਂ ਉੱਪਰ ਵਰ੍ਹਦੀਆਂ ਲਾਠੀਆਂ ਤੇ ਉਨ੍ਹਾਂ ਦੀ ਸ਼ਹੀਦੀ ਨੂੰ ਵੇਖ ਕੇ ਅੰਗਰੇਜ਼ ਪਾਦਰੀ ਸੀ.ਐਫ.ਐਂਡਰੀਊਜ਼ ਨੇ ਲਿਖਿਆ ਸੀ, 'ਮੈਂ ਅੱਜ ਇਥੇ ਇਕ ਨਹੀਂ, ਅਨੇਕਾਂ ਈਸਾ ਮਸੀਹ ਸੂਲੀ 'ਤੇ ਚੜ੍ਹਦੇ ਵੇਖੇ ਹਨ।' ਚਾਬੀਆਂ ਦੇ ਮੋਰਚੇ ਦੀ ਸਫ਼ਲਤਾ ਤੋਂ ਬਾਅਦ ਮਹਾਤਮਾ ਗਾਂਧੀ ਨੇ ਬਾਬਾ ਖੜਕ ਸਿੰਘ ਨੂੰ ਇਕ ਤਾਰ ਰਾਹੀਂ ਵਧਾਈ ਦਿੱਤੀ ਸੀ ਜਿਸ ਵਿਚ ਉਨ੍ਹਾਂ ਲਿਖਿਆ ਸੀ, "ਹਿੰਦੁਸਤਾਨ ਦੀ ਅਜ਼ਾਦੀ ਦੀ ਪਹਿਲੀ ਲੜਾਈ ਜਿੱਤੀ ਗਈ ਹੈ। ਵਧਾਈ।" ਕੁਝ ਨੌਜੁਆਨ ਜਿਨ੍ਹਾਂ ਨੂੰ ਇਹ ਸ਼ਾਂਤਮਈ ਢੰਗ ਪਸੰਦ ਨਹੀਂ ਸੀ, ਉਨ੍ਹਾਂ ਇਕ ਨਵੀਂ ਜਥੇਬੰਦੀ ਨੂੰ ਜਨਮ ਦਿੱਤਾ ਜਿਸ ਦਾ ਨਾਮ ਬੱਬਰ ਅਕਾਲੀ ਲਹਿਰ ਰੱਖਿਆ ਗਿਆ। ਇਸ ਲਹਿਰ ਦੇ ਪ੍ਰਮੁੱਖ ਨੇਤਾ ਮਾਸਟਰ ਮੋਤਾ ਸਿੰਘ ਤੇ ਸ. ਕ੍ਰਿਸ਼ਨ ਸਿੰਘ ਗੜਗੱਜ ਸਨ। ਇਨ੍ਹਾਂ ਦਾ ਨਿਸ਼ਾਨਾ ਸਰਕਾਰੀ ਏਜੰਟਾਂ ਤੇ ਮੁਖਬਰਾਂ ਨੂੰ ਸੋਧਣਾ ਤੇ ਦੇਸ਼ ਵਿਚ ਅੰਗਰੇਜ਼ੀ ਰਾਜ ਵਿਰੁੱਧ ਚੇਤਨਤਾ ਪੈਦਾ ਕਰਨਾ ਸੀ। ਇਨ੍ਹਾਂ ਨੇ 'ਬੱਬਰ ਅਕਾਲੀ ਦੁਆਬਾ' ਨਾਮ ਦਾ ਇਕ ਪਰਚਾ ਵੀ ਜਾਰੀ ਕੀਤਾ। ਪਰ ਇਨ੍ਹਾਂ ਦੀਆਂ

ਹਿੰਸਕ ਕਾਰਵਾਈਆਂ ਤੋਂ ਘਬਰਾ ਕੇ ਅੰਗਰੇਜ਼ ਹਕੂਮਤ ਨੇ ਬੱਬਰਾਂ ਦੀ ਫੜੋ-ਫੜੀ ਸ਼ੁਰੂ ਕਰ ਦਿੱਤੀ। ਗ੍ਰਿਫਤਾਰ ਕੀਤੇ ੧੯੬ ਬੱਬਰਾਂ ਵਿੱਚੋਂ ੫ ਨੂੰ ਮੌਤ ਦੀ ਸਜ਼ਾ, ੧੧ ਨੂੰ ਉਮਰ ਕੈਦ ਤੇ ੩੮ ਨੂੰ ਵੱਖੋ-ਵੱਖਰੀਆਂ ਸਜ਼ਾਵਾਂ ਸੁਣਾ ਕੇ ਜੇਲ੍ਹਾਂ ਵਿਚ ਭੇਜ ਦਿੱਤਾ ਗਿਆ।

ਸੰਨ ੧੯੨੦ ਈ. ਦੇ ਦਹਾਕੇ ਵਿਚ ਦੇਸ਼ ਵਿਚ ਸਮਾਜਵਾਦੀ ਵਿਚਾਰਧਾਰਾ ਨੇ ਜ਼ੋਰ ਪਕੜਨਾ ਸ਼ੁਰੂ ਕੀਤਾ। ਇਸ ਦਾ ਅਸਰ ਪੰਜਾਬ 'ਤੇ ਵੀ ਹੋਇਆ। ਸੰਨ ੧੯੨੭ ਈ. ਵਿਚ ਸ. ਸੰਤੋਖ ਸਿੰਘ ਤੇ ਅਬਦੁਲ ਮਜੀਦ ਨੇ ਕਿਰਤੀ ਕਿਸਾਨ ਪਾਰਟੀ ਦੀ ਸਥਾਪਨਾ ਕੀਤੀ। ਇਸ ਜਥੇਬੰਦੀ ਦੇ ਆਦਰਸ਼ਾਂ ਨੂੰ ਪ੍ਰਚਾਰਨ ਲਈ 'ਕਿਰਤੀ' ਨਾਮ ਦਾ ਪਰਚਾ ਕੱਢਿਆ ਗਿਆ।

ਸੰਨ ੧੯੨੬ ਈ. ਵਿਚ ਸ. ਭਗਤ ਸਿੰਘ ਨੇ ਨੌਜੁਆਨ ਭਾਰਤ ਸਭਾ ਦੀ ਨੀਂਹ ਰੱਖੀ। ਸੰਨ ੧੯੨੮ ਈ. ਵਿਚ ਸਾਈਮਨ ਕਮਿਸ਼ਨ ਦੇ ਵਿਰੋਧ ਵਿਚ ਜੋ ਜਲੂਸ ਕੱਢਿਆ ਗਿਆ, ਜਿਸ ਵਿਚ ਲਾਠੀਆਂ ਦੀ ਮਾਰ ਕਾਰਨ ਅਨੇਕਾਂ ਅੰਦੋਲਨਕਾਰੀ ਗੰਭੀਰ ਜ਼ਖ਼ਮੀ ਹੋ ਗਏ। ਸ. ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਰਾਜਗੁਰੂ, ਯਸ਼ਪਾਲ ਤੇ ਚੰਦਰ ਸ਼ੇਖਰ ਅਜ਼ਾਦ ਨੇ ਪੰਜਾਬ ਪੁਲਿਸ ਦੇ ਇਕ ਵੱਡੇ ਅਫ਼ਸਰ ਸਾਂਡਰਸ ਦਾ ਖ਼ੂਨ ਕਰਕੇ ਇਸ ਜ਼ੁਲਮ ਦਾ ਬਦਲਾ ਲਿਆ। ਸੰਨ ੧੯੨੯ ਈ. ਵਿਚ ਸ. ਭਗਤ ਸਿੰਘ ਤੇ ਬੁਟਕੇਸ਼ਵਰ ਦੱਤ ਨੇ ਅਸੈਂਬਲੀ ਵਿਚ ਬੰਬ ਸੁੱਟਿਆ ਤੇ ਗ੍ਰਿਫ਼ਤਾਰ ਹੋ ਕੇ ਮੁਕੱਦਮੇ ਦੇ ਦੌਰਾਨ ਬੋਲਦਿਆਂ ਦੇਸ਼ ਦੀ ਅਜ਼ਾਦੀ ਦੇ ਪੱਖ ਨੂੰ ਲੋਕਾਂ ਸਾਹਮਣੇ ਪੇਸ਼ ਕੀਤਾ। ੨੩ ਮਾਰਚ, ਸੰਨ ੧੯੩੧ ਨੂੰ ਸ. ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਸਾਂਡਰਸ ਦੇ ਕਤਲ ਦੇ ਦੋਸ਼ ਵਿਚ ਫਾਂਸੀ ਦੇ ਦਿੱਤੀ ਗਈ। ਸੰਨ ੧੯੨੮ ਈ. ਵਿਚ ਦੇਸੀ ਰਾਜਿਆਂ ਦੇ ਜ਼ੁਲਮ ਤੇ ਉਨ੍ਹਾਂ ਦੀਆਂ ਵਧੀਕੀਆਂ ਵਿਰੁੱਧ ਪੰਜਾਬ ਪਰਜਾ ਮੰਡਲ ਦਾ ਗਠਨ ਕੀਤਾ ਗਿਆ। ਇਸ ਦੇ ਪ੍ਰਮੁੱਖ ਨੇਤਾ ਸ. ਸੇਵਾ ਸਿੰਘ ਠੀਕਰੀਵਾਲਾ ਸਨ, ਜਿਹੜੇ ਪਟਿਆਲਾ ਰਾਜ ਪੁਲਿਸ ਦੀਆਂ ਸਖ਼ਤੀਆਂ ਦਾ ਸ਼ਿਕਾਰ ਹੋ ਕੇ ਸੰਨ ੧੯੩੫ ਈ. ਵਿਚ ਅਕਾਲ ਚਲਾਣਾ ਕਰ ਗਏ।

ਸੰਨ ੧੯੪੧-੪੨ ਵਿਚ ਜਨਰਲ ਮੋਹਨ ਸਿੰਘ ਤੇ ਨੇਤਾ ਜੀ ਸੁਭਾਸ਼ ਚੰਦਰ ਬੋਸ ਨੇ ਦੇਸ਼ ਤੋਂ ਬਾਹਰ ਜਾ ਕੇ ਆਈ.ਐਨ.ਏ. (ਇੰਡੀਅਨ ਨੈਸ਼ਨਲ ਆਰਮੀ) ਦਾ ਗਠਨ ਕੀਤਾ। ਇਨ੍ਹਾਂ ਦਾ ਆਸ਼ਾ ਬਰਮਾ ਵਾਲੇ ਪਾਸੇ ਤੋਂ ਹਮਲਾ ਕਰਕੇ ਅੰਗਰੇਜ਼ਾਂ ਨੂੰ ਬਾਹਰ ਕੱਢਣਾ ਸੀ। ਬੇਸ਼ੱਕ ਇਹ ਕੋਸ਼ਿਸ਼ ਤਾਂ ਸਫਲ ਨਾ ਹੋ ਸਕੀ ਪਰ ਕੇਵਲ ਪੰਜ ਹੀ ਵਰ੍ਹਿਆਂ ਬਾਅਦ ਦੇਸ਼ ਇਕ ਲੰਬੀ ਲੜਾਈ ਮਗਰੋਂ ੧੫ ਅਗਸਤ ੧੯੪੭ ਨੂੰ ਅਜ਼ਾਦ ਹੋ ਗਿਆ। ਇਸ ਅਜ਼ਾਦੀ ਦੀ ਸਭ ਤੋਂ ਵੱਡੀ ਕੀਮਤ ਵੀ ਪੰਜਾਬ ਨੂੰ ਹੀ ਚੁਕਾਉਣੀ ਪਈ, ਜਦੋਂ ਉਨ੍ਹਾਂ ਨੂੰ ਆਪਣੇ ਘਰ-ਘਾਟ ਤੇ ਪਵਿੱਤਰ ਧਰਮ-ਅਸਥਾਨ ਮੰਦਰ ਤੇ ਗੁਰਦੁਆਰੇ ਛੱਡ ਕੇ ਸ਼ਰਨਾਰਥੀ ਬਣ ਕੇ ਅਜ਼ਾਦ ਭਾਰਤ ਵਿਚ ਆਉਣਾ ਪਿਆ। ਇਹ ਅਜ਼ਾਦੀ ਅਸੀਂ ਬੜਾ ਮੁੱਲ ਦੇ ਕੇ ਲਈ ਹੈ। ਇਸ ਅਜ਼ਾਦੀ ਲਈ ਪੰਜਾਬ ਵੱਲੋਂ ਪਾਏ ਗਏ ਯੋਗਦਾਨ ਨੂੰ ਕਿਸੇ ਤਰ੍ਹਾਂ ਵੀ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ■

## ਅਸਹਿ ਤੇ ਅਕਹਿ ਜ਼ੁਲਮ ਸਹਿਣ ਵਾਲਿਆਂ ਦੀ ਦਾਸਤਾਨ

# ਮੋਰਚਾ ਗੁਰੂ ਕਾ ਬਾਗ

*-ਭਾਈ ਪ੍ਰੇਮਜੀਤ ਸਿੰਘ ਢੱਡੇ**

*ਤੇਰੀ ਕੁਰਬਾਨੀਓਂ ਕੀ ਧੂਮ ਹੈ ਆਜ਼ ਜ਼ਮਾਨੇ ਮੇਂ,*
*ਬਹਾਦਰ ਹੈ ਅਗਰ ਕੋਈ ਤੋ ਵੁਹ ਤੂੰ ਐ ਅਕਾਲੀ ਹੈ।*
*ਤੇਰਾ ਜਿਸ ਨੇ ਮੁਕੱਦਮ ਪੈਕਰ ਈਸਾਰ ਬੇਪਾਇਆਂ,*
*ਤੇਰਾ ਕਲਬ ਹੈ ਮੁਨੱਵਰ ਫ਼ਖ਼ਰ ਨੇ ਜ਼ਜਬਾਤ ਆਲੀ ਹੈ।*
*ਬੜੀ ਤਾਰੀਫ਼ ਕੇ ਕਾਬਲ ਹੈ ਤੇਰੀ ਹਿੰਮਤੋ ਜ਼ੁਰਅਤ,*
*ਕਿ ਜਦੋ ਜਹਿਦ ਅਜ਼ਾਦੀ ਮੈ ਤੂ ਨੇ ਜਾਨ ਡਾਲੀ ਹੈ।*

ਇਹ ਸਤਰਾਂ ਕਿਸੇ ਕਵੀ ਦੀ ਮਨੋਕਲਪਨਾ ਨਹੀਂ, ਬਲਕਿ ਪ੍ਰਸਿੱਧ ਉਰਦੂ ਸ਼ਾਇਰ ਅਤੇ 'ਬੰਦੇ ਮਾਤਰਮ' ਅਖ਼ਬਾਰ ਦੇ ਸੰਪਾਦਕ ਪੰਡਤ ਮੇਲਾ ਰਾਮ ਵਫ਼ਾ ਨੇ ਵੀਹਵੀਂ ਸਦੀ ਦੇ ਤੀਜੇ ਦਹਾਕੇ ਵਿਚ ਆਪਣੀ ਕਲਮ ਰਾਹੀਂ ਕਾਗਜ਼ ਦੇ ਸੀਨੇ 'ਤੇ ਉਸ ਵੇਲੇ ਉੱਕਰੀਆਂ, ਜਿਸ ਵੇਲੇ ਗੁਰਦੁਆਰਾ ਸੁਧਾਰ ਲਹਿਰ ਦੇ ਤਹਿਤ ਗੁਰਦੁਆਰਾ ਗੁਰੂ ਕਾ ਬਾਗ ਦੇ ਮੋਰਚੇ ਸਮੇਂ ਸ਼ਾਂਤਮਈ ਰਹਿ ਕੇ ਤਸ਼ੱਦਦ ਝੱਲ ਕੇ ਜ਼ਖ਼ਮੀ ਹੋਏ ਸਿੰਘਾਂ ਅਤੇ ਜ਼ਖ਼ਮਾਂ ਦੀ ਤਾਬ ਨਾ ਝੱਲਦੇ ਹੋਏ ਸ਼ਹੀਦ ਹੋ ਚੁਕੇ ਸਿੰਘਾਂ ਦੀ ਬਹਾਦਰੀ ਦੀ ਸਾਰੇ ਪਾਸੇ ਧੁੰਮ ਪੈ ਚੁਕੀ ਸੀ। ਇਸ ਲੇਖ ਦਾ ਮੁੱਖ ਪ੍ਰਯੋਜਨ ਵੀ ਗੁਰਦੁਆਰਾ ਗੁਰੂ ਕਾ ਬਾਗ ਮੋਰਚੇ ਦਾ ਹਾਲ ਬਿਆਨ ਕਰਨਾ ਹੈ।

ਇਸ ਮੋਰਚੇ ਦਾ ਹਾਲ ਬਿਆਨ ਕਰਨ ਤੋਂ ਪਹਿਲਾਂ ਇਸ ਦੇ ਪਿਛੋਕੜ 'ਤੇ ਵੀ ਝਾਤ ਪਾਉਣੀ ਜ਼ਰੂਰੀ ਹੈ। ੧੯੨੦ ਈ: ਤੋਂ ੧੯੨੫ ਈ: ਤਕ ਪੂਰੇ ਪੰਜ ਸਾਲ ਚੱਲੀ ਗੁਰਦੁਆਰਾ ਸੁਧਾਰ ਲਹਿਰ ਨੇ ਗੁਰਦੁਆਰਾ ਸਾਹਿਬਾਨ ਦੇ ਸੁਧਾਰ ਲਈ ਕੁਰਬਾਨੀ ਦਾ ਜਜ਼ਬਾ, ਜਥੇਬੰਦਕ ਤਾਕਤ ਦਾ ਪ੍ਰਗਟਾਵਾ ਅਤੇ ਦੇਸ਼-ਭਗਤੀ ਦਾ ਪ੍ਰਭਾਵ ਪੈਦਾ ਕੀਤਾ। ਭਾਵੇਂ ਇਹ ਜਨਤਕ ਲਹਿਰ ਧਾਰਮਿਕ ਅਤੇ ਰਾਜਨੀਤਿਕ ਪੱਖਾਂ ਦਾ ਸੁਮੇਲ ਸੀ ਪਰ ਇਸ ਲਹਿਰ ਦਾ ਮੁੱਖ ਉਦੇਸ਼ ਗੁਰਦੁਆਰਾ ਸਾਹਿਬਾਨ ਦੀ ਮਰਯਾਦਾ ਵਿਚ ਗੁਰਮਤਿ ਦੇ ਅਸੂਲਾਂ ਅਨੁਸਾਰ ਸੁਧਾਰ ਕਰਨਾ ਸੀ।

ਅਠ੍ਹਾਰਵੀਂ ਸਦੀ ਵਿਚ ਖਾਲਸਾ ਪੰਥ ਉੱਪਰ ਸਖ਼ਤੀ ਦੇ ਦੌਰ ਦੌਰਾਨ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਉਦਾਸੀ, ਨਿਰਮਲੇ ਆਦਿ ਸੰਪਰਦਾਵਾਂ ਨਾਲ ਸੰਬੰਧ ਰੱਖਣ ਵਾਲੇ ਮਹੰਤਾਂ ਨੇ ਸੰਭਾਲਿਆ। ਇਹ ਮਹੰਤ ਜ਼ਿਆਦਾਤਰ ਬਨਾਰਸ (ਕਾਸ਼ੀ) ਵਰਗੇ ਵਿਦਿਆ ਦੇ ਕੇਂਦਰ ਤੋਂ ਪੜ੍ਹੇ ਹੋਏ ਸਨ, ਜਿਸ ਕਰਕੇ ਇਹ ਵੇਦਾਂਤ ਆਦਿ ਤੋਂ

** ਪ੍ਰਚਾਰਕ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਪ੍ਰਭਾਵਿਤ ਸਨ, ਇਸੇ ਕਰਕੇ ਸਿੱਖਾਂ ਦੀ ਧਾਰਮਿਕ ਮਰਯਾਦਾ ਵਿਚ ਪੌਰਾਣਿਕ ਰੰਗਤ ਭਾਰੂ ਹੁੰਦੀ ਗਈ। ਉਸ ਸਮੇਂ ਦੇ ਇਹ ਮਹੰਤ ਆਚਰਨ ਪੱਖ ਤੋਂ ਕਾਫੀ ਉਚੇਰੇ ਸਨ, ਪਰ ਸਹਿਜੇ-ਸਹਿਜੇ ਇਹ ਮਹੰਤ ਸੰਸਾਰ ਤੋਂ ਕੂਚ ਕਰਦੇ ਗਏ ਅਤੇ ਉਨ੍ਹਾਂ ਦੇ ਪੁੱਤ-ਪੋਤਰੇ ਜਾਂ ਚੇਲੇ ਪੀੜ੍ਹੀ-ਦਰ-ਪੀੜ੍ਹੀ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਕਰਦੇ ਰਹੇ। ਅਠ੍ਹਾਰਵੀਂ ਸਦੀ ਦੇ ਅਖੀਰਲਿਆਂ ਦਹਾਕਿਆਂ ਵਿਚ ਸਿੱਖ ਮਿਸਲਾਂ ਪੰਜਾਬ 'ਤੇ ਕਾਬਜ਼ ਹੋਣ ਉਪਰੰਤ ਅਤੇ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਗੁਰੂ-ਘਰ ਦੇ ਸ਼ਰਧਾਲੂ ਸਿੱਖ ਰਾਜਿਆਂ ਅਤੇ ਸਰਦਾਰਾਂ ਨੇ ਇਤਿਹਾਸਕ ਗੁਰਦੁਆਰਾ ਸਾਹਿਬਾਨ ਦੇ ਨਾਮ ਵੱਡੀਆਂ-ਵੱਡੀਆਂ ਜਾਗੀਰਾਂ ਲਗਵਾਈਆਂ ਤਾਂ ਕਿ ਇਨ੍ਹਾਂ ਅਸਥਾਨਾਂ ਦੀ ਉਸਾਰੀ ਅਤੇ ਦੇਖਭਾਲ, ਪ੍ਰਬੰਧ ਸਹੀ ਤਰੀਕੇ ਨਾਲ ਹੋ ਸਕੇ। ਜਦੋਂ ਦੂਜੇ ਸਿੱਖ ਐਂਗਲੋ ਯੁੱਧ ਤੋਂ ਬਾਅਦ ਪੰਜਾਬ ਉੱਪਰ ਸਥਾਈ ਰੂਪ ਵਿਚ ਅੰਗਰੇਜ਼ੀ ਰਾਜ ਸਥਾਪਿਤ ਹੋ ਗਿਆ ਤਾਂ ਉਸ ਵਿਚ ਕਬਜ਼ੇ ਦੇ ਹੱਕ ਨੂੰ ਬੜਾ ਮਹੱਤਵ ਦਿੱਤਾ ਜਾਂਦਾ ਸੀ। ਜਦ ਅੰਗਰੇਜ਼ੀ ਸਰਕਾਰ ਨੇ ਪੰਜਾਬ ਵਿਚ ਜ਼ਮੀਨ ਦਾ ਬੰਦੋਬਸਤ ਕੀਤਾ ਤਾਂ ਹੋਰ ਜ਼ਮੀਨਾਂ ਵਾਂਗ ਗੁਰਦੁਆਰਾ ਸਾਹਿਬਾਨ ਦੀਆਂ ਜ਼ਮੀਨਾਂ ਉੱਤੇ ਵੀ ਕਬਜ਼ੇ ਦੇ ਹੱਕ ਨੂੰ ਤਸਲੀਮ ਕਰਦਿਆਂ ਮਹੰਤਾਂ ਨੂੰ ਜ਼ਮੀਨਾਂ ਦੇ ਮਾਲਕ ਮੰਨ ਲਿਆ ਗਿਆ, ਜਿਸ ਕਰਕੇ ਮਹੰਤਾਂ ਦਾ ਵਤੀਰਾ ਆਮ ਲੋਕਾਂ ਲਈ ਸੇਵਾਦਾਰਾਂ ਵਾਲੀ ਭਾਵਨਾ ਨੂੰ ਛੱਡ ਕੇ ਹੰਕਾਰੀ ਜਗੀਰਦਾਰਾਂ ਵਰਗਾ ਹੋ ਗਿਆ। ਉਹ ਗੁਰਦੁਆਰਾ ਸਾਹਿਬਾਨ ਦੀ ਜਾਇਦਾਦ ਨੂੰ ਆਪਣੀ ਨਿੱਜੀ ਮਲਕੀਅਤ ਸਮਝਦੇ ਹੋਏ ਦਿਨੋ-ਦਿਨ ਆਲਸੀ, ਵਿਭਚਾਰੀ ਅਤੇ ਧਰਮ ਤੋਂ ਦੂਰ ਹੁੰਦੇ ਗਏ। ਬੇਸ਼ੱਕ ਉਨ੍ਹੀਵੀਂ ਸਦੀ ਦੇ ਅਖੀਰਲੇ ਦਹਾਕਿਆਂ ਵਿਚ ਨਾਮਧਾਰੀ, ਨਿਰੰਕਾਰੀ ਅਤੇ ਸਿੰਘ ਸਭਾ ਲਹਿਰਾਂ ਚੱਲੀਆਂ ਅਤੇ ਇਨ੍ਹਾਂ ਲਹਿਰਾਂ ਨੇ ਸਿੱਖ ਸਮਾਜ ਵਿਚ ਫੈਲੀਆਂ ਕੁਰੀਤੀਆਂ ਨੂੰ ਦੂਰ ਕਰਨ ਦਾ ਯਤਨ ਕੀਤਾ, ਪਰ ਮਹੰਤਾਂ ਦੇ ਸੁਧਾਰ ਕਰਨ ਵੱਲ ਕੋਈ ਬਹੁਤਾ ਧਿਆਨ ਨਾ ਦਿੱਤਾ, ਹਾਂ ਸਿੰਘ ਸਭਾ ਲਹਿਰ ਕਾਰਨ ਆਈ ਪੁਨਰ ਜਾਗ੍ਰਿਤੀ ਹੀ ਗੁਰਦੁਆਰਾ ਸੁਧਾਰ ਲਹਿਰ ਦੇ ਰੂਪ ਵਿਚ ਵਿਕਸਤ ਹੋਈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ੧੯੨੨ ਈ. ਤੋਂ ੧੯੩੭ ਈ. ਤਕ ਬਤੌਰ ਗ੍ਰੰਥੀ ਅਤੇ ਹੈੱਡ ਗ੍ਰੰਥੀ ਰਹੇ ਗਿਆਨੀ ਕਰਤਾਰ ਸਿੰਘ ਕਲਾਸਵਾਲਿਆਂ ਨੇ ਮਹੰਤਾਂ ਵੱਲੋਂ ਉਸ ਸਮੇਂ ਗੁਰਦੁਆਰਾ ਸਾਹਿਬਾਨ ਵਿਚ ਫੈਲਾਈਆਂ ਕੁਰੀਤੀਆਂ ਦਾ ਜ਼ਿਕਰ ਕੀਤਾ ਹੈ:

*ਰਿਹਾ ਪੰਥ ਦਾ ਮੂਲ ਅਧਿਕਾਰ ਨਾਹੀ, ਰਾਇ ਦੇਣ ਦਾ ਅਧਿਕਾਰ ਭਾਈ।*
*ਦਖਲ ਕਿਸੇ ਵੀ ਕੰਮ ਵਿਚ ਦਏ ਜਿਹੜਾ, ਉਹ ਸਜ਼ਾ ਦਾ ਹੋਇ ਹੱਕਦਾਰ ਭਾਈ।*
*ਹੱਟੀ ਬਣੀ ਪੁਜਾਰੀਆਂ ਗ੍ਰੰਥੀਆਂ ਦੀ, ਹੋਈ ਧਰਮ ਦੀ ਕਾਰ ਉਡਾਰ ਭਾਈ।*
*ਰਲ ਚੋਰ ਕੁੱਤੀ ਆਪੋ ਵਿਚ ਗਏ, ਦੂਜਾ ਕੋਈ ਨਾ ਪੁੱਛਣਹਾਰ ਭਾਈ।*

ਇਸੇ ਮਹੰਤ ਜੁੰਡਲੀ ਵਿੱਚੋਂ ਹੀ ਇਕ ਮਹੰਤ ਸੁੰਦਰ ਦਾਸ ਸੀ, ਜਿਹੜਾ

ਅੰਮ੍ਰਿਤਸਰ ਸ਼ਹਿਰ ਦੇ ਵਸਨੀਕ ਜ਼ਿਮੀਂਦਾਰ ਹਰਸ਼ਾ ਸਿੰਘ ਦਾ ਇਕ ਮਹਿਰੀ ਔਰਤ ਦੀ ਕੁੱਖੋਂ ਜੰਮਿਆ ਪੁੱਤਰ ਸੀ। ਇਹ ਪਹਿਲਾਂ ਇਕ ਹਲਵਾਈ ਦੀ ਦੁਕਾਨ ਉੱਪਰ ਕੰਮ ਕਰਦਾ-ਕਰਦਾ ਪਹਿਲਵਾਨ ਬਣ ਗਿਆ। ਇਸ ਉਪਰੰਤ ਇਹ ਗੁਰਦੁਆਰਾ ਗੁਰੂ ਕਾ ਬਾਗ ਦੇ ਮਹੰਤ ਬਿਸ਼ਨ ਦਾਸ ਦਾ ਚੇਲਾ ਬਣਿਆ। ਉਸ ਦੀ ਮੌਤ ਪਿੱਛੋਂ ਗੁਰਦੁਆਰਾ ਗੁਰੂ ਕਾ ਬਾਗ ਦਾ ਮੁਖੀ ਮਹੰਤ ਬਣ ਗਿਆ। ਇਹ ਇਲਾਕੇ ਵਿਚ ਆਪਣੀਆਂ ਬਦਚਲਣੀਆਂ ਕਰਕੇ ਬਹੁਤ ਬਦਨਾਮ ਸੀ।

ਉਪਰੋਕਤ ਗੁਰ-ਅਸਥਾਨ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਤਕਰੀਬਨ ੧੪-੧੫ ਮੀਲ ਦੂਰ ਉੱਤਰ-ਪੱਛਮ ਦਿਸ਼ਾ ਵਿਚ ਜ਼ਿਲ੍ਹਾ ਅੰਮ੍ਰਿਤਸਰ ਦੀ ਤਹਿਸੀਲ ਅਜਨਾਲਾ ਦੇ ਪਿੰਡ ਘੁੱਕੇਵਾਲੀ ਦੇ ਨਜ਼ਦੀਕ ਹੈ। ਇਥੇ ਸੰਨ ੧੫੮੩ ਈ. ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਚਰਨ ਪਾਏ। ਮੰਡੀ ਦਾ ਰਾਜਾ ਹਰੀਸੇਨ ਵੀ ਇਥੇ ਹੀ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਯਾਦ ਵਿਚ ਪਿੰਡ ਘੁੱਕੇਵਾਲੀ ਦੇ ਮੋਢੀ ਬਾਬਾ ਘੁੱਕਾ ਜੀ ਨੇ ਇਥੇ ਗੁਰਦੁਆਰਾ ਸਾਹਿਬ ਬਣਾਇਆ। ਉਨ੍ਹਾਂ ਤੋਂ ਪਿੱਛੋਂ ਉਨ੍ਹਾਂ ਦੀ ਸੰਤਾਨ ਇਸ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਕਰਦੀ ਰਹੀ। ਉਸ ਸਮੇਂ ਇਸ ਗੁਰ-ਅਸਥਾਨ ਦਾ ਨਾਮ ਗੁਰੂ ਕੀ ਰੋੜ ਸੀ, ਕਿਉਂਕਿ ਉਸ ਵੇਲੇ ਇਹ ਧਰਤੀ ਬੰਜ਼ਰ ਹੁੰਦੀ ਸੀ। ਸੰਨ ੧੬੬੪ ਈ. ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਵੀ ਇਥੇ ਪਧਾਰੇ। ਉਨ੍ਹਾਂ ਦੀ ਯਾਦ ਵਿਚ ਬਾਬਾ ਘੁੱਕਾ ਜੀ ਦੀ ਸੰਤਾਨ ਵਿੱਚੋਂ ਬਾਬਾ ਲਾਲ ਚੰਦ ਜੀ ਨੇ ਇਕ ਨੌਂ ਮੰਜ਼ਲਾ ਅਸਥਾਨ ਬਣਾਇਆ ਅਤੇ ਇਸ ਦੇ ਨਾਲ ਬੰਜ਼ਰ ਪਈ ਜ਼ਮੀਨ ਵਿਚ ਬਾਗ ਲਗਵਾ ਦਿੱਤਾ, ਜਿਸ ਕਰਕੇ ਇਸ ਅਸਥਾਨ ਦਾ ਨਾਮ ਗੁਰੂ ਕਾ ਬਾਗ ਪੈ ਗਿਆ। ਮੁਗ਼ਲ ਹਕੂਮਤ ਵੇਲੇ ਇਲਾਕੇ ਦੇ ਮੁਸਲਮਾਨ ਹਾਕਮਾਂ ਨੇ ਇਸ ਅਸਥਾਨ ਨੂੰ ਢਹਿ-ਢੇਰੀ ਕਰ ਦਿੱਤਾ। ਬਾਅਦ ਵਿਚ ਇਥੇ ਪਿੰਡ ਚਮਿਆਰੀ, ਤਹਿਸੀਲ ਅਜਨਾਲਾ ਦੇ ਸਰਦਾਰ ਨਾਹਰ ਸਿੰਘ (ਰੰਧਾਵਾ) ਨੇ ਇਕ ਗੁਰਦੁਆਰਾ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਬਣਵਾਇਆ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਦੀ ਸੇਵਾ ਨੇੜਲੇ ਪਿੰਡ ਖਤਰਾਏ ਦੇ ਸਰਦਾਰ ਪੰਜਾਬ ਸਿੰਘ ਨੇ ਕਰਵਾਈ, ਜਿਹੜਾ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਅਹਿਲਕਾਰ ਸੀ। ਇਸ ਉਪਰੰਤ ਸਿੱਖ ਸਰਦਾਰਾਂ ਅਤੇ ਇਲਾਕੇ ਦੀਆਂ ਸੰਗਤਾਂ ਨੇ ਇਕ ਉਦਾਸੀ ਸਾਧੂ ਨੂੰ ਗੁਰਦੁਆਰਾ ਗੁਰੂ ਕਾ ਬਾਗ ਦਾ ਮਹੰਤ ਨੀਯਤ ਕੀਤਾ। ਗੁਰਦੁਆਰਾ ਸੁਧਾਰ ਲਹਿਰ ਸਮੇਂ ਇਸ ਗੁਰ-ਅਸਥਾਨ ਦੀ ਸੇਵਾ ਮਹੰਤ ਸੁੰਦਰ ਦਾਸ ਕੋਲ ਸੀ।

ਜਦ ਗੁਰਦੁਆਰਾ ਸੁਧਾਰ ਲਹਿਰ ਅਰੰਭ ਹੋਈ ਤਾਂ ਅਨੇਕਾਂ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਮਹੰਤਾਂ ਕੋਲੋਂ ਸਿੱਖ ਪੰਥ ਨੇ ਲੈ ਲਿਆ, ਜਿਸ ਤੋਂ ਉਤਸ਼ਾਹਿਤ ਹੋ ਕੇ ਹਰੇਕ ਇਲਾਕੇ ਦੀ ਸੰਗਤ ਆਪਣੇ-ਆਪਣੇ ਇਲਾਕੇ ਵਿਚ ਸਥਿਤ ਇਤਿਹਾਸਕ ਗੁਰਦੁਆਰਾ

ਸਾਹਿਬਾਨ ਦਾ ਪ੍ਰਬੰਧ ਮਹੰਤਾਂ ਪਾਸੋਂ ਖੋਹ ਕੇ ਸਿੱਖ ਪੰਥ ਦੇ ਪ੍ਰਬੰਧ ਅਧੀਨ ਲਿਆਉਣ ਲੱਗੀ ਅਤੇ ਉਨ੍ਹਾਂ ਦੇ ਪ੍ਰਬੰਧ ਲਈ ਸਥਾਨਿਕ ਗੁਰਸਿੱਖਾਂ ਦੀਆਂ ਪ੍ਰਬੰਧਕ ਕਮੇਟੀਆਂ ਬਣਾਈਆਂ ਜਾਣ ਲੱਗੀਆਂ। ਇਸ ਤਰ੍ਹਾਂ ਜਦ ਕਾਫੀ ਇਤਿਹਾਸਕ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸਿੱਖ ਪੰਥ ਦੇ ਹੱਥਾਂ ਵਿਚ ਆ ਗਿਆ ਤਾਂ ਲੋੜ ਮਹਿਸੂਸ ਹੋਈ ਕਿ ਇਨ੍ਹਾਂ ਦੇ ਪ੍ਰਬੰਧ ਲਈ ਇਕ ਕੇਂਦਰੀ ਕਮੇਟੀ ਬਣਾਈ ਜਾਵੇ ਅਤੇ ਇਕ ਸਿੱਖ ਜਥੇਬੰਦੀ ਉਸ ਕੇਂਦਰੀ ਕਮੇਟੀ ਦੇ ਨਾਲ ਸਹਿਯੋਗ ਦੇਣ ਲਈ ਬਣਾਈ ਜਾਵੇ। ਜਿਹੜੀ ਬਾਕੀ ਰਹਿੰਦੇ ਇਤਿਹਾਸਕ ਗੁਰ-ਅਸਥਾਨਾਂ ਦਾ ਪ੍ਰਬੰਧ ਵੀ ਇਸ ਕੇਂਦਰੀ ਕਮੇਟੀ ਅਧੀਨ ਲਿਆਉਣ ਲਈ ਸਹਿਯੋਗ ਦੇਵੇ। ਇਸੇ ਵਿਚਾਰ ਅਧੀਨ ੧੫ ਨਵੰਬਰ ੧੯੨੦ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ੧੪ ਦਸੰਬਰ ੧੯੨੦ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ਕੀਤੀ ਗਈ। ਇਨ੍ਹਾਂ ਦੋਹਾਂ ਦਾ ਮੁਖ ਦਫ਼ਤਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਕੰਪਲੈਕਸ ਵਿਚ ਬਣਾਇਆ ਗਿਆ।

ਜਦ ੨੬ ਜਨਵਰੀ ੧੯੨੧ ਈ. ਨੂੰ ਸ੍ਰੀ ਦਰਬਾਰ ਸਾਹਿਬ, ਤਰਨਤਾਰਨ ਦਾ ਪ੍ਰਬੰਧ ਸਿੱਖ ਪੰਥ ਨੇ ਆਪਣੇ ਹੱਥਾਂ ਵਿਚ ਲੈ ਲਿਆ ਅਤੇ ਇਸ ਪ੍ਰਬੰਧ ਨੂੰ ਲੈਣ ਲਈ ਗਏ ਜਥੇ ਦੇ ਦੋ ਸਿੰਘਾਂ ਭਾਈ ਹਜ਼ਾਰਾ ਸਿੰਘ ਅਤੇ ਭਾਈ ਹੁਕਮ ਸਿੰਘ ਨੂੰ ਮਹੰਤ ਜੁੰਡਲੀ ਨੇ ਸ਼ਹੀਦ ਕਰ ਦਿੱਤਾ। ਜਦ ਇਹ ਖ਼ਬਰ ਸਾਰੇ ਪਾਸੇ ਫੈਲ ਗਈ ਤਾਂ ਸਿੱਖ ਸੰਗਤਾਂ ਦੂਰ-ਦੂਰ ਤੋਂ ਤਰਨਤਾਰਨ ਪੁੱਜਣ ਲੱਗੀਆਂ। ਪਿੰਡ ਘੁੱਕੇਵਾਲੀ ਅਤੇ ਤੇੜਾ ਦੇ ਸਿੰਘਾਂ ਨੇ ਉਥੇ ਮੌਜੂਦ ਜਥੇਦਾਰ ਕਰਤਾਰ ਸਿੰਘ ਝੱਬਰ ਅਤੇ ਹੋਰ ਮੁਖੀ ਸਿੰਘਾਂ ਨੂੰ ਮਹੰਤ ਸੁੰਦਰ ਦਾਸ ਦੀਆਂ ਭੈੜੀਆਂ ਕਰਤੂਤਾਂ ਬਾਰੇ ਦੱਸਿਆ, ਤਦ ਉਥੇ ਮੌਜੂਦ ਸਿੱਖ ਪੰਥ ਦੇ ਪ੍ਰਤੀਨਿਧ ਸਿੱਖਾਂ ਨੇ ਗੁਰਮਤਾ ਕਰਕੇ ਜਥੇਦਾਰ ਕਰਤਾਰ ਸਿੰਘ ਝੱਬਰ ਦੀ ਅਗਵਾਈ ਵਿਚ ਗੁਰਦੁਆਰਾ ਗੁਰੂ ਕਾ ਬਾਗ ਦਾ ਪ੍ਰਬੰਧ ਸਿੱਖ ਪੰਥ ਅਧੀਨ ਲਿਆਉਣ ਲਈ ਪੰਜਾਹ ਸਿੰਘਾਂ ਦਾ ਜਥਾ ਭੇਜਿਆ। ਇਹ ਜਥਾ ੩੧ ਜਨਵਰੀ ੧੯੨੧ ਈ. ਨੂੰ ਗੁਰਦੁਆਰਾ ਗੁਰੂ ਕਾ ਬਾਗ ਲਈ ਸ੍ਰੀ ਦਰਬਾਰ ਸਾਹਿਬ, ਤਰਨਤਾਰਨ ਤੋਂ ਸਵੇਰੇ ਰਵਾਨਾ ਹੋਇਆ। ਇਹ ਜਥਾ ਪਹਿਲਾਂ ਅੰਮ੍ਰਿਤਸਰ ਪੁੱਜਾ ਅਤੇ ਇਥੋਂ ਟਾਂਗਿਆਂ ਉੱਪਰ ਸਵਾਰ ਹੋ ਕੇ ਰਾਜਾਸਾਂਸੀ ਅੱਡੇ 'ਤੇ ਪੁੱਜਾ। ਇਥੋਂ ਜਥੇ ਦੇ ਨਾਲ ਆਲੇ-ਦੁਆਲੇ ਦੇ ਪਿੰਡਾਂ ਦੇ ਹੋਰ ਕਈ ਸਿੰਘਾਂ ਦੇ ਜਥੇ ਰਲ ਗਏ ਅਤੇ ਜਥੇ ਦੀ ਗਿਣਤੀ ਚਾਰ-ਪੰਜ ਸੌ ਦੇ ਕਰੀਬ ਹੋ ਗਈ। ਇਸ ਸਮੇਂ ਤਕ ਸ. ਦਾਨ ਸਿੰਘ ਵਿਛੋਆ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਪ੍ਰਧਾਨ ਜ਼ਿਲ੍ਹਾ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਚਾਲੀ ਕੁ ਸਿੰਘਾਂ ਦਾ ਜਥਾ ਲੈ ਕੇ ਪੁੱਜ ਗਏ। ਜਥੇਦਾਰ ਕਰਤਾਰ ਸਿੰਘ ਝੱਬਰ ਦੀ ਅਗਵਾਈ ਵਿਚ ਚੱਲਿਆ ਜਥਾ ਵੀ ੩੧ ਜਨਵਰੀ ਚਾਰ ਕੁ ਵਜੇ ਗੁਰਦੁਆਰਾ ਗੁਰੂ ਕਾ ਬਾਗ ਵਿਖੇ ਪੁੱਜ ਗਿਆ। ਇਸ ਜਥੇ ਦੇ ਸਿੰਘਾਂ ਨੇ ਮਹੰਤ ਅਤੇ ਉਸ ਦੇ ਆਦਮੀਆਂ ਨੂੰ ਗੁਰਦੁਆਰਾ ਸਾਹਿਬ ਵਿੱਚੋਂ ਬਾਹਰ ਕੱਢ ਕੇ ਪ੍ਰਬੰਧ ਆਪਣੇ ਹੱਥਾਂ ਵਿਚ

ਲੈ ਲਿਆ। ਮਹੰਤ ਅਤੇ ਉਸ ਦੇ ਆਦਮੀ ਮਹੰਤ ਦੇ ਰਿਹਾਇਸ਼ੀ ਮਕਾਨ ਵਿਚ ਚਲੇ ਗਏ। ਮਹੰਤ ਨੇ ਉਸੇ ਵੇਲੇ ਹੀ ਪੰਥਕ ਆਗੂ ਸ. ਅਮਰ ਸਿੰਘ ਝਬਾਲ ਨੂੰ ਬੁਲਾ ਲਿਆ। ਸ. ਦਾਨ ਸਿੰਘ ਵੀ ਇਸ ਇਲਾਕੇ ਦੇ ਸਿਆਣੇ ਅਤੇ ਪਤਵੰਤੇ ਸੱਜਣ ਸਨ ਅਤੇ ਮਹੰਤ ਉੱਪਰ ਇਨ੍ਹਾਂ ਦਾ ਬੜਾ ਪ੍ਰਭਾਵ ਸੀ। ਇਨ੍ਹਾਂ ਦੋਹਾਂ ਸੱਜਣਾਂ ਦੀ ਪ੍ਰੇਰਨਾ ਨਾਲ ਮਹੰਤ ਨੇ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਕੇ ਕਮੇਟੀ ਦੇ ਅਧੀਨ ਰਹਿ ਕੇ ਗੁਰਦੁਆਰਾ ਸਾਹਿਬ ਦੀ ਸੇਵਾ ਕਰਨ ਦੀ ਗੱਲ ਮੰਨ ਲਈ। ਇਸ ਸੰਬੰਧ ਵਿਚ ਸੰਧੀ-ਪੱਤਰ ਤਿਆਰ ਕੀਤਾ ਗਿਆ, ਜਿਸ ਵਿਚ ਹੇਠ ਲਿਖੀਆਂ ਸ਼ਰਤਾਂ ਰੱਖੀਆਂ ਗਈਆਂ:

੧. ਮਹੰਤ ਸੁੰਦਰ ਦਾਸ ਕਿਸੇ ਇਸਤਰੀ ਨਾਲ ਅਯੋਗ ਸੰਬੰਧ ਨਾ ਰੱਖੇ ਅਤੇ ਕਿਸੇ ਇਕ ਇਸਤਰੀ ਨਾਲ ਸ਼ਾਦੀ ਕਰ ਲਵੇ।

੨. ਅੰਮ੍ਰਿਤ ਛਕ ਕੇ ਸਿੰਘ ਸਜ ਜਾਵੇ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੋ ਕੇ ਸੇਵਾ ਕਰੇ।

ਮਹੰਤ ਸੁੰਦਰ ਦਾਸ ਨੇ ਇਹ ਸ਼ਰਤਾਂ ਪ੍ਰਵਾਨ ਕਰਕੇ ਸੰਧੀ-ਪੱਤਰ ਉੱਪਰ ਦਸਤਖ਼ਤ ਕਰ ਦਿੱਤੇ। ਇਸ ਉਪਰੰਤ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਲਈ ਇਲਾਕੇ ਦੇ ਉਥੇ ਮੌਜੂਦ ਪਤਵੰਤੇ ਗੁਰਸਿੱਖਾਂ ਭਾਈ ਦਾਨ ਸਿੰਘ ਵਿਛੋਆ, ਸ. ਅਮਰ ਸਿੰਘ ਝਬਾਲ, ਭਾਈ ਇੰਦਰ ਸਿੰਘ ਰਾਜੀਆ, ਸ. ਨਰੈਣ ਸਿੰਘ ਘੁੱਕੇਵਾਲੀ, ਸ. ਗੰਡਾ ਸਿੰਘ ਜਗਦੇਵ ਕਲਾਂ, ਭਾਈ ਆਤਮਾ ਸਿੰਘ ਸਹਿੰਸਰਾ, ਸ. ਅਰਜਨ ਸਿੰਘ ਭੋਏਵਾਲੀ, ਭਾਈ ਭਗਵਾਨ ਸਿੰਘ ਜੱਸੜਾਂ, ਮਹੰਤ ਸੁੰਦਰ ਦਾਸ, ਸ. ਅਮਰ ਸਿੰਘ ਖਤਰਾਏ ਅਤੇ ਇਕ ਹੋਰ ਗੁਰਸਿੱਖ ਸੱਜਣ 'ਤੇ ਆਧਾਰਿਤ ਇਕ ਗਿਆਰਾਂ ਮੈਂਬਰੀ ਕਮੇਟੀ ਬਣਾਈ ਗਈ। ਜਿਸ ਦੇ ਪ੍ਰਧਾਨ ਸ. ਦਾਨ ਸਿੰਘ ਵਿਛੋਆ ਅਤੇ ਸਕੱਤਰ ਭਾਈ ਇੰਦਰ ਸਿੰਘ ਰਾਜੀਆ ਬਣਾਏ ਗਏ। ਮਹੰਤ ਸੁੰਦਰ ਦਾਸ ਵੱਲੋਂ ਦਸਤਖ਼ਤ ਕੀਤਾ ਸੰਧੀ-ਪੱਤਰ ਜਥੇਦਾਰ ਕਰਤਾਰ ਸਿੰਘ ਝੱਬਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਪਹੁੰਚਾ ਦਿੱਤਾ। ਮਹੰਤ ਸੁੰਦਰ ਦਾਸ ਨੇ ਪਿੰਡ ਰੱਖਾ ਦੀ ਇਕ ਈਸ਼ਰੀ ਨਾਮੀ ਇਸਤਰੀ ਨਾਲ ਸ਼ਾਦੀ ਕਰਨ ਅਤੇ ਬਾਕੀ ਇਸਤਰੀਆਂ ਨੂੰ ਆਪਣੇ ਡੇਰੇ ਵਿੱਚੋਂ ਬਾਹਰ ਕੱਢ ਦੇਣ ਦਾ ਵਾਅਦਾ ਕੀਤਾ। ਇਸ ਵਾਅਦੇ ਤਹਿਤ ੮ ਫਰਵਰੀ ੧੯੨੧ ਈ. ਨੂੰ ਮਹੰਤ ਸੁੰਦਰ ਦਾਸ ਅਤੇ ਈਸ਼ਰੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੇਸ਼ ਹੋ ਕੇ ਅੰਮ੍ਰਿਤ ਛਕ ਲਿਆ। ਮਹੰਤ ਦਾ ਨਾਮ ਜੁਗਿੰਦਰ ਸਿੰਘ ਅਤੇ ਈਸ਼ਰੀ ਦਾ ਨਾਮ ਗਿਆਨ ਕੌਰ ਰੱਖਿਆ। ਇਨ੍ਹਾਂ ਨੇ ਅੰਮ੍ਰਿਤ ਛਕਣ ਉਪਰੰਤ ਅਨੰਦ ਕਾਰਜ ਕਰਾ ਲਿਆ। ਮਹੰਤ ਨੂੰ ਗੁਰਦੁਆਰਾ ਗੁਰੂ ਕਾ ਬਾਗ ਵਿਚਲੇ ਉਸ ਦੇ ਨਿਵਾਸ ਵਿਚ ਰਹਿਣ ਦੀ ਆਗਿਆ ਦੇ ਦਿੱਤੀ ਗਈ। ਇਸ ਤਰ੍ਹਾਂ ਮਹੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਰਹਿ ਕੇ ਗੁਰਦੁਆਰਾ ਸਾਹਿਬ ਦੀ ਸੇਵਾ ਕਰਨ ਲੱਗਾ। ਭਾਈ

ਇੰਦਰ ਸਿੰਘ ਰਾਜੀਆ ਨੇ ਕੁਝ ਹੋਰ ਰੁਝੇਵਿਆਂ ਕਾਰਨ ਥੋੜ੍ਹੇ ਸਮੇਂ ਬਾਅਦ ਸਕੱਤਰ ਦੇ ਅਹੁਦੇ ਤੋਂ ਅਸਤੀਫਾ ਦੇ ਦਿੱਤਾ। ਇਸ ਉਪਰੰਤ ਭਾਈ ਭਗਵਾਨ ਸਿੰਘ ਨੂੰ ਤਨਖਾਹਦਾਰ ਸਕੱਤਰ ਨਿਯੁਕਤ ਕੀਤਾ ਗਿਆ ਅਤੇ ਉਸ ਦੀ ਰਿਹਾਇਸ਼ ਅਤੇ ਲੰਗਰ ਦਾ ਪ੍ਰਬੰਧ ਵੀ ਗੁਰਦੁਆਰਾ ਸਾਹਿਬ ਕੰਪਲੈਕਸ ਵਿਚ ਕੀਤਾ ਗਿਆ। ਭਾਵੇਂ ਮਹੰਤ ਸੁੰਦਰ ਦਾਸ (ਜੁਗਿੰਦਰ ਸਿੰਘ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਰਹਿ ਕੇ ਸੇਵਾ ਕਰ ਰਿਹਾ ਸੀ ਅਤੇ ਸਿੱਖ ਪੰਥ ਵੱਲੋਂ ਉਸ ਨੂੰ ਗੁਰਦੁਆਰਾ ਸਾਹਿਬ ਦੀ ਗਿਆਰਾਂ ਮੈਂਬਰੀ ਕਮੇਟੀ ਦਾ ਮੈਂਬਰ ਵੀ ਬਣਾਇਆ ਸੀ, ਪਰ ਅੰਦਰੋਂ ਉਸ ਦੀ ਨੀਅਤ ਸਾਫ ਨਹੀਂ ਸੀ। ਜਦ ਭਾਈ ਭਗਵਾਨ ਸਿੰਘ ਕਿਸੇ ਕੰਮ ਦੇ ਸਿਲਸਿਲੇ ਵਿਚ ਮਹੀਨਾ ਜੂਨ ੧੯੨੧ ਈ. ਨੂੰ ਅੰਮ੍ਰਿਤਸਰ ਪਹੁੰਚੇ ਹੋਏ ਸਨ ਤਾਂ ਮਹੰਤ ਸੁੰਦਰ ਦਾਸ ਨੇ ਉਨ੍ਹਾਂ ਦੇ ਕਮਰੇ ਦਾ ਤਾਲਾ ਤੋੜ ਕੇ ਸਥਾਨਕ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਾਰਾ ਰਿਕਾਰਡ ਸਾੜ ਦਿੱਤਾ। ਸ. ਨਰੈਣ ਸਿੰਘ ਮੈਨੇਜਰ ਸ੍ਰੀ ਨਨਕਾਣਾ ਸਾਹਿਬ ਨੇ ਆਪਣੀ ਪੁਸਤਕ 'ਅਕਾਲੀ ਮੋਰਚੇ ਅਤੇ ਝੱਬਰ' ਵਿਚ ਵਰਨਣ ਕੀਤਾ ਹੈ— "ਮਹੰਤ ਸੁੰਦਰ ਦਾਸ ਗੁਰੂ ਕੇ ਬਾਗ ਵਾਲੇ ਦੀ ਜਿਹੜੀ ਲਿਖਤ ਸ. ਅਮਰ ਸਿੰਘ ਝਬਾਲ ਨੇ ਕਬਜ਼ਾ ਕਰਨ ਗਿਆਂ ਝੱਬਰ ਨੂੰ ਦਿੱਤੀ ਸੀ, ਉਹ ਝੱਬਰ ਨੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੂੰ ਦੇ ਦਿੱਤੀ ਸੀ। ਸੁਣਨ ਵਿਚ ਆਇਆ ਕਿ ਉਹ ਲਿਖਤ ਗੁਰੂ ਕੇ ਬਾਗ ਦੇ ਮਹੰਤ ਨੇ ਕਿਸੇ ਦੇ ਰਾਹੀਂ ਇਕ ਕਲਰਕ ਨੂੰ ੫੦੦/- ਰੁਪਏ ਦੇ ਕੇ ਕਮੇਟੀ ਦੇ ਦਫ਼ਤਰ ਵਿੱਚੋਂ ਚੋਰੀ ਕਰ ਲਈ।"

ਉਸ ਦੇ ਅਜਿਹੇ ਵਿਚਾਰਾਂ ਤੋਂ ਸਿੱਖ ਸੰਗਤਾਂ ਬਹੁਤ ਦੁਖੀ ਹੋਈਆਂ ਅਤੇ ਸ. ਦਾਨ ਸਿੰਘ ਵਿਛੋਆ ਦੀ ਪ੍ਰਧਾਨਗੀ ਹੇਠ ਜਥਾ ਭੇਜ ਕੇ ੨੩ ਅਗਸਤ ੧੯੨੧ ਈ. ਨੂੰ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲਿਆ। ਮਹੰਤ ਨੇ ਮਿਸਟਰ ਮੈਕਫ਼ਰਸਨ ਸੁਪ੍ਰਿੰਟੈਂਡੈਂਟ ਪੁਲਿਸ ਅੱਗੇ ਸ਼ਿਕਾਇਤ ਕੀਤੀ ਤਾਂ ਉਸ ਨੇ ਅਮਨ ਕਾਨੂੰਨ ਕਾਇਮ ਰੱਖਣ ਲਈ ਕੁਝ ਸਿਪਾਹੀ ਗੁਰਦੁਆਰਾ ਗੁਰੂ ਕਾ ਬਾਗ ਵਿਖੇ ਭੇਜ ਦਿੱਤੇ। ੫ ਸਤੰਬਰ ੧੯੨੧ ਈ. ਨੂੰ ਮਿਸਟਰ ਮੈਕਫ਼ਰਸਨ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਚਿੱਠੀ ਲਿਖੀ ਕਿ ਜੇ ਗੁਰਦੁਆਰਾ ਸਾਹਿਬ ਲਈ ਕਮੇਟੀ ਨੂੰ ਪੁਲਿਸ ਦੀ ਲੋੜ ਹੋਵੇ ਤਾਂ ਇਸ ਦਾ ਖਰਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਰਨਾ ਪਵੇਗਾ। ੯ ਸਤੰਬਰ ੧੯੨੧ ਈ. ਨੂੰ ਗੁਰਦੁਆਰਾ ਸਾਹਿਬ 'ਚੋਂ ਪੁਲਿਸ ਹਟਾਉਣ ਬਾਰੇ ਕਮੇਟੀ ਨੇ ਐਸ.ਪੀ. ਮਿਸਟਰ ਮੈਕਫ਼ਰਸਨ ਨੂੰ ਵਾਪਸੀ ਪੱਤਰ ਲਿਖਿਆ। ਪੁਲਿਸ ਵਾਪਸ ਬੁਲਾ ਲਈ ਗਈ। ਅਖੀਰ ਜਦ ਮਹੰਤ ਸੁੰਦਰ ਦਾਸ ਦਾ ਜਦ ਕੋਈ ਚਾਰਾ ਨਾ ਚੱਲਿਆ ਤਾਂ ਉਸ ਨੇ ਸ. ਤੇਜਾ ਸਿੰਘ ਸਮੁੰਦਰੀ, ਸ. ਗੁਰਚਰਨ ਸਿੰਘ ਅਤੇ ਸ. ਬਾਲ ਸਿੰਘ ਨੂੰ ਸਾਲਸ ਬਣਾ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸਮਝੌਤਾ ਕਰ ਲਿਆ ਅਤੇ ਕਮੇਟੀ ਵੱਲੋਂ ਉਸ ਨੂੰ ੧੨੦ ਰੁਪਏ ਮਹੀਨਾ ਤਨਖਾਹ ਅਤੇ

ਅੰਮ੍ਰਿਤਸਰ ਸ਼ਹਿਰ ਵਿਖੇ ਇਕ ਮਕਾਨ ਰਿਹਾਇਸ਼ ਲਈ ਦੇ ਦਿੱਤਾ ਗਿਆ। ਕੁਝ ਚਿਰ ਤਾਂ ਮਹੰਤ ਆਪਣੀ ਸ਼ਰਤ 'ਤੇ ਕਾਇਮ ਰਿਹਾ। ਪਰ ਮਾਰਚ-ਅਪ੍ਰੈਲ ੧੯੨੨ ਈ. ਨੂੰ ਸਰਕਾਰ ਦੀ ਸਿੱਖਾਂ ਵਿਰੁੱਧ ਅਪਣਾਈ ਸਖ਼ਤ ਨੀਤੀ ਨੂੰ ਵੇਖ ਕੇ ਮਹੰਤ ਦੀ ਨੀਅਤ ਵੀ ਬਦਲ ਗਈ, ਉਹ ਗੁਰਦੁਆਰਾ ਸਾਹਿਬ ਦੀ ਜ਼ਮੀਨ ਉੱਪਰ ਕਬਜ਼ਾ ਕਰਨਾ ਚਾਹੁੰਦਾ ਸੀ। ਦੂਜੇ ਪਾਸੇ ਅੰਗਰੇਜ਼ੀ ਸਰਕਾਰ ਗੁਰਦੁਆਰਾ ਲਹਿਰ ਨੂੰ ਕੁਚਲ ਦੇਣਾ ਚਾਹੁੰਦੀ ਸੀ ਅਤੇ ਇਸ ਸੰਬੰਧ ਵਿਚ ਕੋਈ ਵੀ ਮੌਕਾ ਨਹੀਂ ਸੀ ਖੁੰਝਾਉਣਾ ਚਾਹੁੰਦੀ।

ਗੁਰਦੁਆਰਾ ਸਾਹਿਬ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਆਉਣ ਕਰਕੇ ਰੋਜ਼ਾਨਾ ਲੰਗਰ ਅਰੰਭ ਹੋ ਗਿਆ। ਲੰਗਰ ਲਈ ਇਲਾਕੇ ਵਿੱਚੋਂ ਸੰਗਤਾਂ ਰਸਦਾਂ ਇਕੱਠੀਆਂ ਕਰਕੇ ਭੇਜਣ ਲੱਗੀਆਂ। ਲੰਗਰ ਤਿਆਰ ਕਰਨ ਲਈ ਬਾਲਣ ਵਾਸਤੇ ਸਿੱਖਾਂ ਨੇ ਗੁਰਦੁਆਰਾ ਸਾਹਿਬ ਦੀ ਜ਼ਮੀਨ ਵਿਚ ਖੜੀਆਂ ਸੁੱਕੀਆਂ ਕਿੱਕਰਾਂ ਨੂੰ ਵੱਢਣ ਲਈ ਸਲਾਹ ਬਣਾਈ, ਕਿਉਂਕਿ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆਉਣ ਕਰਕੇ ਗੁਰਦੁਆਰਾ ਸਾਹਿਬ ਦੀ ਜ਼ਮੀਨ ਉੱਪਰ ਵੀ ਕਮੇਟੀ ਦਾ ਹੀ ਅਧਿਕਾਰ ਸੀ।

੮ ਅਗਸਤ ੧੯੨੨ ਈ. ਨੂੰ ਗੁਰਦੁਆਰਾ ਸਾਹਿਬ ਦੇ ਪੰਜ ਸੇਵਾਦਾਰ ਭਾਈ ਸੰਤੋਖ ਸਿੰਘ ਲਸ਼ਕਰੀ ਨੰਗਲ, ਭਾਈ ਲਾਭ ਸਿੰਘ ਰਾਜਾਸਾਂਸੀ, ਭਾਈ ਲਾਭ ਸਿੰਘ ਮੱਤੇਨੰਗਲ, ਭਾਈ ਸੰਤਾ ਸਿੰਘ ਮੇਸਾ (ਨਕੋਦਰ) ਅਤੇ ਭਾਈ ਫੂਲਾ ਸਿੰਘ ਨਾਂ ਦਾ ਇਕ ਅਕਾਲੀ ਸਿੰਘ ਲੰਗਰ ਲਈ ਗੁਰਦੁਆਰਾ ਸਾਹਿਬ ਦੀ ਜ਼ਮੀਨ ਵਿੱਚੋਂ ਸੁੱਕੀਆਂ ਹੋਈਆਂ ਕਿੱਕਰਾਂ ਵੱਢ ਲਿਆਏ। ਇਸ ਸੰਬੰਧੀ ਮਹੰਤ ਨੇ ਤਾਂ ਕੋਈ ਸ਼ਿਕਾਇਤ ਨਾ ਕੀਤੀ, ਪਰ ਅੰਮ੍ਰਿਤਸਰ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਮਿਸਟਰ ਡਿੰਨਟ ਨੇ ਪਿੰਡ ਮਹਿਲਾਂ ਵਾਲਾ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਦੇ ਇਕ ਜ਼ੈਲਦਾਰ ਬਾਬਾ ਬ੍ਰਿਜ ਲਾਲ ਸਿੰਘ ਬੇਦੀ ਪਾਸੋਂ ਇਸ ਸੰਬੰਧੀ ਦਰਖ਼ਾਸਤ ਦਿਵਾ ਦਿੱਤੀ। ਆਪਣੇ ਵੱਲੋਂ ਤਸਦੀਕ ਕਰਕੇ ਡੀ.ਐਸ.ਪੀ. ਮਿਸਟਰ ਬੀਟੀ ਦੇ ਹੱਥ ਥਾਣਾ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਭੇਜ ਦਿੱਤੀ, ਜਿਸ ਨੂੰ ਆਧਾਰ ਬਣਾ ਕੇ ਥਾਣੇ ਦੇ ਸਬ-ਇੰਸਪੈਕਟਰ ਆਗਾ ਆਬਾਸ ਮਿਰਜ਼ਾ ਨੇ ਹਿੰਦ ਦੰਡਾਵਲੀ ਦੀ ਧਾਰਾ ੧੫੪ ਅਧੀਨ ਮਿਤੀ ੯ ਅਗਸਤ ੧੯੨੨ ਈ. ਨੂੰ ਐਫ.ਆਈ.ਆਰ. ਨੰ: ੧੨੯੮ ਦਰਜ਼ ਕਰਕੇ ਮਹੰਤ ਸੁੰਦਰ ਦਾਸ ਅਤੇ ਹੋਰਨਾਂ ਦੀ ਗਵਾਹੀ ਲਈ ਉਸੇ ਦਿਨ ਹੀ ਉਸ ਨੇ ਪੁਲਿਸ ਗਾਰਦ ਸਮੇਤ ਗੁਰਦੁਆਰਾ ਗੁਰੂ ਕਾ ਬਾਗ ਪਹੁੰਚ ਕੇ ਉਕਤ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ। ੧੦ ਅਗਸਤ ੧੯੨੨ ਈ. ਵਿਚ ਬਿਗਾਨੀ ਜਾਇਦਾਦ ਦੀ ਲੁੱਟ ਕਰਨ ਦੇ ਦੋਸ਼ ਵਿਚ ਅੰਮ੍ਰਿਤਸਰ ਦੀ ਅਦਾਲਤ ਵਿਚ ਮੈਜਿਸਟ੍ਰੇਟ ਅੱਵਲ ਦਰਜ਼ਾ ਮਿਸਟਰ ਈਵਨ ਜਿਨਕਿਨਜ਼ ਦੇ ਸਾਹਮਣੇ ਪੇਸ਼ ਕੀਤੇ, ਜਿਥੇ ਇਨ੍ਹਾਂ ਨੂੰ ਪੰਜਾਹ-ਪੰਜਾਹ ਹਜ਼ਾਰ

ਰੁਪਏ ਜ਼ੁਰਮਾਨਾ ਅਤੇ ਛੇ-ਛੇ ਮਹੀਨੇ ਦੀ ਕੈਦ ਬਾ-ਮੁਸ਼ੱਕਤ ਦੀ ਸਜ਼ਾ ਸੁਣਾਈ ਗਈ। ਇਸ ਗੱਲ ਦਾ ਸਿੱਖ ਪੰਥ ਵਿਚ ਬੜਾ ਭਾਰੀ ਰੋਹ ਫੈਲ ਗਿਆ।

ਇਸ ਉਪਰੰਤ ਇਹ ਫੈਸਲਾ ਕੀਤਾ ਗਿਆ ਕਿ ਰੋਜ਼ਾਨਾ ਹੀ ਬਾਗ ਵਿੱਚੋਂ ਲੱਕੜਾਂ ਕੱਟਣ ਲਈ ਜਾਇਆ ਜਾਵੇ। ਗੱਲ ਬਾਲਣ ਲਈ ਲੱਕੜਾਂ ਕੱਟਣ ਦੀ ਨਹੀਂ ਸੀ, ਕਿਉਂਕਿ ਬਾਲਣ ਲਈ ਲੱਕੜਾਂ ਆਦਿ ਤਾਂ ਇਲਾਕੇ ਦੀਆਂ ਸੰਗਤਾਂ ਇਕੱਠਾ ਕਰਕੇ ਢੇਰ ਲਗਾ ਸਕਦੀਆਂ ਸਨ। ਇਥੇ ਮਸਲਾ ਤਾਂ ਗੁਰਦੁਆਰਾ ਸਾਹਿਬ ਦੀ ਜ਼ਮੀਨ ਵਿੱਚੋਂ ਸਰਕਾਰੀ ਦਖ਼ਲ-ਅੰਦਾਜ਼ੀ ਖ਼ਤਮ ਕਰਨ ਦਾ ਸੀ। ਹੁਣ ਰੋਜ਼ਾਨਾ ਸਿੰਘਾਂ ਦਾ ਜਥਾ ਲੱਕੜਾਂ ਕੱਟਣ ਲਈ ਜਾਂਦਾ ਤਾਂ ਪੁਲਿਸ ਉਨ੍ਹਾਂ ਨੂੰ ਗ੍ਰਿਫਤਾਰ ਕਰਕੇ ਫਿਰ ਛੱਡ ਦਿੰਦੀ। ਪਰ ੨੨ ਅਗਸਤ ੧੯੨੨ ਦੀ ਸਵੇਰ ਨੂੰ ਡੀ.ਐਸ.ਪੀ. ਮਿਸਟਰ ਬੀਟੀ ਕੁਝ ਪੁਲਿਸ ਅਫਸਰ ਅਤੇ ਭਾਰੀ ਪੁਲਿਸ ਫੋਰਸ ਲੈ ਕੇ ਗੁਰਦੁਆਰਾ ਗੁਰੂ ਕਾ ਬਾਗ ਵਿਖੇ ਪੁੱਜ ਗਿਆ ਅਤੇ ਇਸ ਦਿਨ ਉਸ ਨੇ ੬੬ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ। ਇਸ ਤੋਂ ਬਾਅਦ ਗ੍ਰਿਫਤਾਰੀਆਂ ਦਾ ਸਿਲਸਿਲਾ ਅਰੰਭ ਹੋ ਗਿਆ। ੨੩ ਅਗਸਤ ੧੯੨੨ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਮਹਿਤਾਬ ਸਿੰਘ ਅਤੇ ਹੋਰ ਅਕਾਲੀ ਆਗੂਆਂ ਨੇ ਅੰਮ੍ਰਿਤਸਰ ਸ਼ਹਿਰ ਦੇ ਬਾਗ ਅਕਾਲੀਆਂ ਵਿਚ ਰਾਤ ਸਮੇਂ ਇਕ ਜਲਸਾ ਕੀਤਾ ਅਤੇ ਫੈਸਲਾ ਕਰਕੇ ੨੫ ਅਗਸਤ ੧੯੨੨ ਈ. ਨੂੰ ਗੁਰਦੁਆਰਾ ਗੁਰੂ ਕਾ ਬਾਗ ਵਿਖੇ ਸਜਾਏ ਜਾ ਰਹੇ ਵਿਸ਼ੇਸ਼ ਦੀਵਾਨ ਵਿਚ ਪੁੱਜਣ ਲਈ ਸਿੱਖਾਂ ਨੂੰ ਅਪੀਲ ਕੀਤੀ।

੨੪ ਅਗਸਤ ੧੯੨੨ ਈ. ਨੂੰ ਮਿਸਟਰ ਈ.ਐਮ.ਜੈਨਕਿਨਜ਼ ਏ.ਡੀ.ਸੀ. ਅੰਮ੍ਰਿਤਸਰ ਅਤੇ ਮਿਸਟਰ ਮੈਕਫ਼ਰਸਨ ਐਸ.ਪੀ. ਅੰਮ੍ਰਿਤਸਰ ਮੌਕਾ ਵੇਖਣ ਲਈ ਗੁਰਦੁਆਰਾ ਗੁਰੂ ਕਾ ਬਾਗ ਵਿਖੇ ਪੁੱਜੇ। ਇਸ ਦਿਨ ਤੋਂ ਪੁਲਿਸ ਨੇ ਬਾਗ ਵਿੱਚੋਂ ਲੱਕੜਾਂ ਕੱਟਣ ਲਈ ਜਾਣ ਵਾਲੇ ਸਿੰਘਾਂ ਦੀ ਮਾਰ-ਕੁੱਟ ਕਰਨੀ ਸ਼ੁਰੂ ਕਰ ਦਿੱਤੀ। ੨੫ ਅਗਸਤ ਨੂੰ ਗੁਰਦੁਆਰਾ ਸਾਹਿਬ ਤੋਂ ਬਾਹਰ ਖੁੱਲ੍ਹੇ ਮੈਦਾਨ ਵਿਚ ਦੀਵਾਨ ਵਿਚਲੇ ਸ਼ਾਂਤਮਈ ਸਿੰਘਾਂ ਦੀ ਮਾਰ-ਕੁਟਾਈ ਸ਼ੁਰੂ ਕਰ ਦਿੱਤੀ। ਇਸ ਸਮੇਂ ਤਕ ਪਿਛਲੇ ਦਿਨ ਦੀ ਮਾਰ-ਕੁਟਾਈ ਦੀ ਖ਼ਬਰ ਸੁਣ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਡਾ. ਭਗਵਾਨ ਸਿੰਘ, ਡਾ. ਪਰਤਾਪ ਸਿੰਘ, ਡਾ. ਸੰਤ ਰਾਮ ਅਤੇ ਡਾ. ਕਿਰਪਾ ਰਾਮ 'ਤੇ ਆਧਾਰਿਤ ਚਾਰ ਡਾਕਟਰਾਂ ਦੀ ਟੀਮ ਜ਼ਖ਼ਮੀ ਸਿੰਘਾਂ ਦੀ ਮਲ੍ਹਮ-ਪੱਟੀ ਕਰਨ ਲਈ ਭੇਜੀ ਗਈ। ਇਸੇ ਰਾਤ ਨੂੰ ਹੀ ਸਿੱਖ ਸੰਗਤ ਵੱਲੋਂ ਗੁਰਦੁਆਰਾ ਗੁਰੂ ਕਾ ਬਾਗ ਵੱਲ ਵਹੀਰਾਂ ਘੱਤ ਕੇ ਆਉਣ ਦੇ ਡਰ ਤੋਂ ਇਸ ਪਾਸੇ ਨੂੰ ਆਉਣ ਵਾਲੇ ਸਾਰੇ ਰਸਤਿਆਂ ਉੱਪਰ ਸਰਕਾਰ ਵੱਲੋਂ ਪੁਲਿਸ ਚੌਂਕੀਆਂ ਬਿਠਾ ਕੇ ਨਾਕਾਬੰਦੀ ਕਰ ਦਿੱਤੀ, ਕਿਉਂਕਿ ਸਰਕਾਰ ੨੧ ਫਰਵਰੀ ੧੯੨੧ ਈ. ਨੂੰ ਸ੍ਰੀ ਨਨਕਾਣਾ ਸਾਹਿਬ ਵਿਚ ਵਾਪਰੇ ਖੂਨੀ ਸਾਕੇ ਉਪਰੰਤ ਸਿੱਖ ਸੰਗਤ ਵੱਲੋਂ ਜਥਿਆਂ ਦੇ ਰੂਪ ਵਿਚ ਸ੍ਰੀ ਨਨਕਾਣਾ

ਸਾਹਿਬ ਵੱਲ ਕੀਤੇ ਕੂਚ ਤੋਂ ਡਰੀ ਹੋਈ ਸੀ।

ਹੁਣ ਇਹ ਮੋਰਚਾ ਅਕਾਲੀ ਸਿੰਘਾਂ ਅਤੇ ਮਹੰਤ ਦੇ ਵਿਚਕਾਰ ਨਹੀਂ ਸੀ, ਸਗੋਂ ਅੰਗਰੇਜ਼ੀ ਸਰਕਾਰ ਅਤੇ ਅਕਾਲੀ ਸਿੰਘਾਂ ਵਿਚਕਾਰ ਸੀ। ੨੬ ਅਗਸਤ ਨੂੰ ਗੁਰਦੁਆਰਾ ਸਾਹਿਬ ਵਿਚ ਪੁਲਿਸ ਗਾਰਦ ਵੱਲੋਂ ਕੀਤੀ ਜਾ ਰਹੀ ਵਧੀਕੀ ਸੰਬੰਧੀ ਸੋਚ-ਵਿਚਾਰ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਮੀਟਿੰਗ ਰੱਖੀ ਹੋਈ ਸੀ। ਜਦ ਪੁਲਿਸ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਸ ਨੇ ਤੁਰੰਤ ਹਰਕਤ ਵਿਚ ਆ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜ਼ਿੰਮੇਵਾਰ ਆਗੂਆਂ ਸ. ਮਹਿਤਾਬ ਸਿੰਘ ਬੈਰਿਸਟਰ, ਪ੍ਰਧਾਨ, ਭਗਤ ਜਸਵੰਤ ਸਿੰਘ ਜਨਰਲ ਸਕੱਤਰ, ਸ. ਨਰੈਣ ਸਿੰਘ ਬੈਰਿਸਟਰ ਸਕੱਤਰ, ਪ੍ਰੋ. ਸਾਹਿਬ ਸਿੰਘ ਮੀਤ ਸਕੱਤਰ, ਸ. ਸਰਮੁਖ ਸਿੰਘ ਝਬਾਲ, ਮੈਂਬਰ ਕਾਰਜਕਾਰਨੀ ਕਮੇਟੀ ਅਤੇ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਸ. ਤੇਜਾ ਸਿੰਘ ਚੂਹੜਕਾਣਾ ਮੈਂਬਰ ਕਾਰਜਕਾਰਨੀ ਕਮੇਟੀ ਅਤੇ ਮੀਤ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਮਾਸਟਰ ਤਾਰਾ ਸਿੰਘ ਮੈਂਬਰ ਕਾਰਜਕਾਰਨੀ ਕਮੇਟੀ, ਸ. ਰਵੇਲ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਕੱਤਰ, ਜ਼ਿਲ੍ਹਾ ਗੁਰਦੁਆਰਾ ਕਮੇਟੀ ਅੰਮ੍ਰਿਤਸਰ ਨੂੰ ਗ਼ੈਰ-ਕਾਨੂੰਨੀ ਇਕੱਤਰਤਾਵਾਂ, ਫਸਾਦ, ਚੋਰੀ ਅਤੇ ਲੋਕਾਂ ਵਿਚ ਉਕਸਾਹਟ ਪੈਦਾ ਕਰਨ ਦੇ ਦੋਸ਼ ਲਗਾ ਕੇ ਗ੍ਰਿਫਤਾਰ ਕਰ ਲਿਆ। ਗੁਰਦੁਆਰਾ ਗੁਰੂ ਕਾ ਬਾਗ ਵਿਖੇ ੨੫ ਅਗਸਤ ਨੂੰ ਜਥਾ ਲੈ ਕੇ ਪਹੁੰਚੇ ਬਾਬਾ ਕਿਹਰ ਸਿੰਘ ਪੱਟੀ ਨੂੰ ਵੀ ੨੬ ਅਗਸਤ ਨੂੰ ਨਾਟਕੀ ਢੰਗ ਨਾਲ ਵਾਪਸ ਅੰਮ੍ਰਿਤਸਰ ਲਿਜਾ ਕੇ ਗ੍ਰਿਫਤਾਰੀ ਦੇ ਵਾਰੰਟ ਕੱਢ ਦਿੱਤੇ। ਉਨ੍ਹਾਂ ਨੇ ੨੭ ਅਗਸਤ ਨੂੰ ਅੰਮ੍ਰਿਤਸਰ ਤੋਂ ਮੂੰਹ-ਹਨੇਰੇ ਚੱਲ ਕੇ ਗੁਰਦੁਆਰਾ ਗੁਰੂ ਕਾ ਬਾਗ ਪਹੁੰਚ ਕੇ ਜਥੇ ਦੇ ਨਾਲ ਹੀ ਗ੍ਰਿਫਤਾਰੀ ਦਿੱਤੀ। ਇਨ੍ਹਾਂ ੯੬ ਦੇ ਕਰੀਬ ਸਿੰਘਾਂ ਨੂੰ ਪਹਿਲਾਂ ਗੁਰਦੁਆਰਾ ਸਾਹਿਬ ਦੀ ਜ਼ਮੀਨ ਵਿਚ ਲਗਾਈ ਗਈ ਕੰਡਿਆਲੀ ਤਾਰ ਦੀ ਵਲਗਣ ਵਿਚ ਕੈਦ ਰੱਖਿਆ, ਇਸ ਉਪਰੰਤ ਅੰਮ੍ਰਿਤਸਰ ਵਿਖੇ ਲਿਜਾਣ ਲਈ ਤੋਰ ਲਿਆ। ਸਾਰੇ ਰਸਤੇ ਵਿਚ ਪੁਲਿਸ ਸਿੰਘਾਂ ਉੱਪਰ ਤਸ਼ੱਦਦ ਕਰਦੀ ਰਹੀ।

ਉੱਪਰ ਵਰਨਣ ਕੀਤੇ ਪੰਥਕ ਆਗੂਆਂ ਦੀ ਗ੍ਰਿਫਤਾਰੀ ਤੋਂ ਬਾਅਦ ਇਸ ਮੋਰਚੇ ਦੀ ਜ਼ਿੰਮੇਵਾਰੀ ਨਿਭਾਉਣ ਲਈ ਪ੍ਰਧਾਨ ਦੀ ਸੇਵਾ ਰਸਾਲਦਾਰ ਸੁੰਦਰ ਸਿੰਘ ਅਤੇ ਜਨਰਲ ਸਕੱਤਰ ਦੀ ਸੇਵਾ ਸ. ਭਾਗ ਸਿੰਘ ਨੂੰ ਸੌਂਪੀ ਗਈ। ੨੮ ਅਗਸਤ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮੁੱਚੇ ਦੇਸ਼ ਵਾਸੀਆਂ ਨੂੰ ਗੁਰੂ ਕੇ ਬਾਗ ਵਿਖੇ ਪਹੁੰਚਣ ਦੀ ਇਹ ਅਪੀਲ ਕਿ "ਇਸ ਅਜਮਾਇਸ਼ ਵੇਲੇ ਅਸੀਂ ਤੁਹਾਡੇ ਕੋਲੋਂ ਇਸ ਤੋਂ ਵੱਧ ਹੋਰ ਮੰਗ ਨਹੀਂ ਕਰਦੇ ਕਿ ਤੁਸੀਂ ਆਉ ਅਤੇ ਗੁਰੂ ਕੇ ਬਾਗ ਵਿਚ ਚੱਲ ਰਹੇ ਆਦਰਸ਼ਕ ਸ਼ਾਂਤਮਈ ਰੂਹਾਨੀ ਸੰਗਰਾਮ ਨੂੰ ਆਪਣੀਆਂ ਅੱਖਾਂ ਨਾਲ ਦੇਖੋ ਤਾਂ ਜੋ ਚਲਾਕ ਨੌਕਰਸ਼ਾਹੀ ਦੇ ਹੱਥੋਂ ਗਲਤਫਹਿਮੀਆਂ ਦੀ ਸੰਭਾਵਨਾ ਤੋਂ ਬਚਿਆ ਜਾ

ਸਕੇ।"

ਪਹਿਲਾਂ ਕੇਵਲ ਪੰਜ-ਪੰਜ ਸਿੰਘਾਂ ਦੇ ਜਥੇ ਹੀ ਬਾਗ ਵਿੱਚੋਂ ਲੱਕੜਾਂ ਕੱਟਣ ਜਾਂਦੇ ਅਤੇ ਪੁਲਿਸ ਦੀ ਬੇਰਹਿਮੀ ਦਾ ਸ਼ਿਕਾਰ ਹੋ ਕੇ ਗ੍ਰਿਫਤਾਰੀ ਦਿੰਦੇ। ਪਰ ੨੯ ਅਗਸਤ ਤੋਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਰੋਜ਼ਾਨਾ ਸੌ-ਸੌ ਸਿੰਘਾਂ ਦਾ ਜਥਾ ਅਰਦਾਸ ਕਰਕੇ ਗੁਰਦੁਆਰਾ ਗੁਰੂ ਕਾ ਬਾਗ ਵੱਲ ਜਾਣ ਲੱਗਾ। ਗੁਰਦੁਆਰਾ ਗੁਰੂ ਕਾ ਬਾਗ ਵੱਲ ਜਾਣ ਤੋਂ ਪਹਿਲਾਂ ਜਥੇ ਦੇ ਸਿੰਘ ਸ਼ਾਂਤਮਈ ਰਹਿ ਕੇ ਤਸ਼ੱਦਦ ਝੱਲਣ ਅਤੇ ਪੁਲਿਸ ਉੱਪਰ ਅੱਗੋਂ ਹੱਥ ਨਾ ਚੁੱਕਣ ਦਾ ਪ੍ਰਣ ਕਰਕੇ ਤੁਰਦੇ। ਜਥੇ ਦੇ ਸਿੰਘਾਂ ਨੇ ਸਿਰ ਉੱਪਰ ਕਾਲੀਆਂ ਦਸਤਾਰਾਂ ਬੰਨ੍ਹ ਕੇ ਉੱਪਰ ਚਿੱਟੇ ਫੁੱਲਾਂ ਦੇ ਹਾਰ ਸਜਾਏ ਹੁੰਦੇ। ਸ਼ਹਿਰ ਦੇ ਗਲੀਆਂ, ਬਜ਼ਾਰਾਂ ਅਤੇ ਸੜਕਾਂ ਉੱਪਰ ਵੱਖ-ਵੱਖ ਥਾਵਾਂ ਉੱਪਰ ਸੰਗਤਾਂ ਜਥੇ ਦੀ ਸੇਵਾ ਅਤੇ ਸਵਾਗਤ ਕਰਨ ਲਈ ਖੜ੍ਹੀਆਂ ਹੁੰਦੀਆਂ। ਤੁਰੇ ਜਾਂਦੇ ਜਥੇ ਉੱਪਰ ਫੁੱਲਾਂ ਦੀ ਵਰਖਾ ਕੀਤੀ ਜਾਂਦੀ। ਰਸਤੇ ਵਿਚ ਚਲਦੇ ਸਮੇਂ ਇਹ ਜਥੇ ਚਾਰ-ਚਾਰ ਲਾਈਨਾਂ ਵਿਚ ਸੜਕ ਦੇ ਇਕ ਕਿਨਾਰੇ ਚੱਲਦੇ ਤਾਂ ਕਿ ਸੜਕੀ ਆਵਾਜਾਈ ਵਿਚ ਵੀ ਕੋਈ ਵਿਘਨ ਨਾ ਪਵੇ। ਕਈ ਵਾਰੀ ਜਥਿਆਂ ਨੂੰ ਗੁਰੂ ਕੇ ਬਾਗ ਵਿਖੇ ਪਹੁੰਚਣ ਉਪਰੰਤ ਤਸ਼ੱਦਦ ਕੀਤਾ ਜਾਂਦਾ ਅਤੇ ਕਈ ਵਾਰੀ ਇਨ੍ਹਾਂ ਨੂੰ ਰਸਤੇ ਵਿਚ ਰੋਕ ਕੇ ਪੁਲਿਸ ਵੱਲੋਂ ਤਸ਼ੱਦਦ ਕੀਤਾ ਜਾਂਦਾ ਅਤੇ ਇਹ ਤਸ਼ੱਦਦ ਦਾ ਦੌਰ ਉਤਨਾ ਚਿਰ ਚੱਲਦਾ ਰਹਿੰਦਾ, ਜਿਤਨਾ ਚਿਰ ਜਥੇ ਦੇ ਸਿੰਘ ਪੂਰੀ ਤਰ੍ਹਾਂ ਬੇਹੋਸ਼ ਹੋ ਕੇ ਨਾ ਡਿੱਗ ਪੈਂਦੇ। ਜੇਕਰ ਕੋਈ ਸਿੰਘ ਰਤਾ ਵੀ ਉੱਪਰ ਉੱਠ ਕੇ ਅੱਗੇ ਵਧਣ ਦੀ ਕੋਸ਼ਿਸ਼ ਕਰਦਾ ਤਾਂ ਉਸ ਉੱਪਰ ਦੁਬਾਰਾ ਤਸ਼ੱਦਦ ਕੀਤਾ ਜਾਂਦਾ। ਰਾਹ ਵਿਚ ਤਸ਼ੱਦਦ ਕਰਨ ਲਈ ਕੁਝ ਮੁੱਖ ਟਿਕਾਣੇ ਸਨ, ਪਿੰਡ ਗੁੰਮਟਾਲਾ ਦੇ ਨੇੜੇ ਨਖਾਸੂ (ਡਰੇਨ) ਦਾ ਪੁਲ, ਅਪਰਬਾਰੀ ਦੋਆਬ ਨਹਿਰ ਦੀ ਲਾਹੌਰ ਬ੍ਰਾਂਚ ਉੱਪਰ ਪਿੰਡ ਛੀਨੇ ਦੇ ਨਜ਼ਦੀਕ ਵਾਲਾ ਪੁਲ ਅਤੇ ਉਸ ਤੋਂ ਚੜ੍ਹਦੇ ਪਾਸੇ ਪਿੰਡ ਰਾਣੇਵਾਲੀ ਦੇ ਨਜ਼ਦੀਕ ਦਾ ਪੁੱਲ ਘਰਾਟਾਂ ਵਾਲਾ ਅਤੇ ਪਿੰਡ ਜਗਦੇਵ ਕਲਾਂ ਦੇ ਨਜ਼ਦੀਕ ਦਾ ਪੁਲ ਆਦਿ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜਥੇ ਦੇ ਨਾਲ ਹੀ ਇਕ ਐਂਬੂਲੈਂਸ ਅਤੇ ਇਕ ਡਾਕਟਰਾਂ ਦੀ ਟੀਮ ਭੇਜੀ ਜਾਂਦੀ। ਜਿਹੜੀ ਜ਼ਖ਼ਮੀਆਂ ਨੂੰ ਐਂਬੂਲੈਂਸ ਵਿਚ ਪਾ ਕੇ ਅੰਮ੍ਰਿਤਸਰ ਸ਼ਹਿਰ ਵਿਚ ਸਥਿਤ ਗੁਰੂ ਕੇ ਬਾਗ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਣਾਏ ਆਰਜ਼ੀ ਹਸਪਤਾਲ ਵਿਚ ਲਿਜਾ ਕੇ ਇਲਾਜ ਕਰਦੀ ਰਹੀ।

ਇਸ ਤਸ਼ੱਦਦ ਨੇ ਸਿੱਖ ਜਗਤ ਅੰਦਰ ਨਿਰਾਸ਼ਤਾ ਦੀ ਬਜਾਏ ਸਗੋਂ ਹੋਰ ਜੋਸ਼ ਭਰ ਦਿੱਤਾ ਅਤੇ ਹਰ ਰੋਜ਼ ਜਥੇ ਗੁਰੂ ਕਾ ਬਾਗ ਵਿਖੇ ਜਾਣ ਲਈ ਅੰਮ੍ਰਿਤਸਰ ਪੁੱਜਣੇ ਸ਼ੁਰੂ ਹੋ ਗਏ, ਜਿਨ੍ਹਾਂ ਵਿਚ ਮੁੱਖ ਤੌਰ 'ਤੇ ਮਾਲਵੇ ਦੇ ਸਿੰਘਾਂ ਦਾ ਜਥਾ, ਨਿਧੜਕ ਅਕਾਲੀ ਜਥਾ ਫਿਰੋਜ਼ਪੁਰ, ਗੜਗੱਜ ਅਕਾਲੀ ਤਰਨਤਾਰਨ, ਸੈਂਟਰਲ ਖਾਲਸਾ ਦੀਵਾਨ ਦਾ ਜਥਾ, ਅਕਾਲੀ ਖਾਲਸਾ ਦੀਵਾਨ ਲਾਹੌਰ, ਅਕਾਲੀ ਜਥਾ ਅੰਮ੍ਰਿਤਸਰ,

ਅਕਾਲੀ ਜਥਾ ਹੁਸ਼ਿਆਰਪੁਰ, ਅਕਾਲੀ ਜਥਾ ਲਾਇਲਪੁਰ, ਦਲਜੀਤ ਅਕਾਲੀ ਜਥਾ ਅੰਬਾਲਾ, ਸਾਬਕਾ ਫੌਜੀਆਂ ਦੇ ਜਥੇ ਆਦਿ। ਭਾਵ ਕਿ ਪੰਜਾਬ ਦੇ ਕੋਨੇ-ਕੋਨੇ ਤੋਂ ਸਿੰਘਾਂ ਦੇ ਜਥੇ ਅੰਮ੍ਰਿਤਸਰ ਪੁੱਜਦੇ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਅੱਗੇ ਅਰਦਾਸ ਕਰਕੇ ਰੋਜ਼ਾਨਾ ਹੀ ਇਕ ਜਥਾ ਗੁਰਦੁਆਰਾ ਗੁਰੂ ਕਾ ਬਾਗ ਨੂੰ ਤੁਰਦਾ। ਤੁਰਨ ਵਾਲੇ ਜਥੇ ਦੇ ਸਿੰਘਾਂ ਦੇ ਮੁਖੜਿਆਂ 'ਤੇ ਕੋਈ ਮਜਬੂਰੀ ਦੀ ਝਲਕ ਨਹੀਂ ਸੀ ਹੁੰਦੀ, ਬਲਕਿ ਗੰਭੀਰਤਾ ਅਤੇ ਖ਼ੁਸ਼ੀ ਦਾ ਪ੍ਰਗਟਾਵਾ ਹੁੰਦਾ ਸੀ ਅਤੇ ਉਨ੍ਹਾਂ ਦੇ ਅੰਦਰ 'ਮਰਉ ਤ ਹਰਿ ਕੈ ਦੁਆਰ" ਦਾ ਚਾਉ ਪੈਦਾ ਹੁੰਦਾ ਸੀ, ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਸੀ ਕਿ "ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦ"। ਜਥਿਆਂ ਵਿਚ ਅਠ੍ਹਾਰਾਂ ਸਾਲ ਤੋਂ ਘੱਟ ਉਮਰ ਦੇ ਨੌਜਆਨਾਂ ਤੋਂ ਲੈ ਕੇ ੭੫ ਸਾਲ ਤੋਂ ਵੱਧ ਉਮਰ ਦੇ ਬਜ਼ੁਰਗ ਵੀ ਸ਼ਾਮਲ ਹੁੰਦੇ ਸਨ। ਸਿੱਖ ਬੀਬੀਆਂ ਨੇ ਵੀ ਜਥੇ ਲੈ ਕੇ ਜਾਣ ਦੀ ਮੰਗ ਕੀਤੀ, ਜਿਸ ਨੂੰ ਕੌਮੀ ਆਗੂਆਂ ਨੇ ਪ੍ਰਵਾਨ ਨਹੀਂ ਸੀ ਕੀਤਾ। ਪਰ ਫਿਰ ਵੀ ਇਸ ਮੋਰਚੇ ਵਿਚ ਸਿੱਖ ਬੀਬੀਆਂ ਦਾ ਘੱਟ ਯੋਗਦਾਨ ਨਹੀਂ ਸੀ। ਉਹ ਘਰਾਂ ਤੋਂ ਖ਼ੁਸ਼ੀ-ਖ਼ੁਸ਼ੀ ਜਥੇ ਵਿਚ ਜਾਣ ਲਈ ਸਿੰਘਾਂ ਨੂੰ ਤੋਰਦੀਆਂ। ਗੁਰਦੁਆਰਾ ਗੁਰੂ ਕੇ ਬਾਗ ਦੇ ਆਸ-ਪਾਸ ਪਿੰਡਾਂ ਦੀਆਂ ਬੀਬੀਆਂ ਲੰਗਰ ਤਿਆਰ ਕਰਕੇ ਭੇਜਦੀਆਂ।

ਇਨ੍ਹਾਂ ਜਥਿਆਂ ਉੱਪਰ ਕੀਤੇ ਗਏ ਅੰਨ੍ਹੇਵਾਹ ਤਸ਼ੱਦਦ ਦੀਆਂ ਖ਼ਬਰਾਂ ਅਖ਼ਬਾਰਾਂ ਦੇ ਜ਼ਰੀਏ ਸਾਰੇ ਹਿੰਦੁਸਤਾਨ ਵਿਚ ਪੁੱਜ ਗਈਆਂ। ਜਿਥੇ ਇਸ ਤਸ਼ੱਦਦ ਨੂੰ ਆਮ ਹਿੰਦੂ, ਸਿੱਖ ਅਤੇ ਮੁਸਲਮਾਨ ਲੋਕਾਂ ਨੇ ਤੱਕਿਆ, ਉਥੇ ਹਿੰਦੁਸਤਾਨ ਦੇ ਨਾਮਵਰ ਲੀਡਰ, ਅਫ਼ਸਰ ਅਤੇ ਕਈ ਅਖ਼ਬਾਰਾਂ ਦੇ ਸੰਪਾਦਕ ਅਤੇ ਪੱਤਰਕਾਰ ਵੀ ਆਣ ਕੇ ਵੇਖਦੇ ਰਹੇ ਸਨ। ਇਕ ਅਮਰੀਕਨ ਫ਼ਿਲਮਸਾਜ਼ ਕੈਪਟਨ ਵਰਗੀਜ਼ ਨੇ ਇਸ ਸਾਕੇ ਦੀ ਫ਼ਿਲਮ ਵੀ ਬਣਾਈ। ਨਾਮਵਰ ਸੱਜਣਾਂ ਵਿਚ ਪ੍ਰੋ. ਜੋਧ ਸਿੰਘ ਐਮ.ਏ., ਪ੍ਰੋ. ਰੁਚੀ ਰਾਮ ਸਾਹਨੀ, ਟਰੱਸਟੀ ਟ੍ਰਿਬਿਊਨ, ਲਾਹੌਰ, ਮਿਸਟਰ ਜੀ.ਏ. ਸੁੰਦਰਮ ਸਹਾਇਕ ਸੰਪਾਦਕ 'ਇੰਡੀਪੈਂਡਿੰਟ' ਅਲਾਹਾਬਾਦ, ਪਾਦਰੀ ਐਫ.ਸੀ. ਐਂਡਰੀਓਜ਼, ਪੰਡਤ ਮਦਨ ਮੋਹਨ ਮਾਲਵੀਆ, ਲਾਲਾ ਦੁਨੀ ਚੰਦ ਬੈਰਿਸਟਰ, ਪੰਡਤ ਅਮਰ ਸਿੰਘ ਵਕੀਲ, ਮਲਿਕ ਲਾਲ ਖਾਨ, ਸਰ ਜੋਗਿੰਦਰ ਸਿੰਘ ਰਸੂਲਪੁਰੀਆ, ਸੁਆਮੀ ਸ਼ਰਧਾਨੰਦ, ਮੌਲਾਨਾ ਕਿਫਾਇਤਉੱਲਾ, ਸ਼ਾਰਦਾਪੀਠ ਦੇ ਸੁਆਮੀ ਸ਼ੰਕਰਾਚਾਰੀਆ, ਡਾਕਟਰ ਗੋਪੀ ਚੰਦ ਭਾਰਗੋ, ਪੰਡਤ ਮੇਲਾ ਰਾਮ ਵਫਾ ਐਡੀਟਰ 'ਬੰਦੇ ਮਾਤਰਮ' ਲਾਹੌਰ, ਮਹਾਸ਼ਾ ਕ੍ਰਿਸ਼ਨ, ਐਡੀਟਰ 'ਪ੍ਰਤਾਪ' ਲਾਹੌਰ, ਰਾਜਾ ਨਰਿੰਦਰ ਨਾਥ ਮੈਂਬਰ ਪੰਜਾਬ ਲੈਜਿਸਲੇਟਿਵ ਕੌਂਸਲ, ਲਾਲਾ ਦੀਨਾ ਨਾਥ ਐਡੀਟਰ 'ਦੇਸ਼', ਮਿਰਜ਼ਾ ਯਾਕੂਬ ਬੇਗ, ਐਲ.ਐਮ.ਐਸ. ਲਾਹੌਰ, ਸ੍ਰੀਮਤੀ ਲੱਜਿਆਵਤੀ, ਪ੍ਰਿੰਸੀਪਲ ਕੰਨਿਆ ਮਹਾਂ ਵਿਦਿਆਲਾ ਜਲੰਧਰ ਆਦਿ ਮੁੱਖ ਸਨ।

ਸਿੰਘਾਂ ਦੇ ਜਥਿਆਂ ਉੱਪਰ ਤਸ਼ੱਦਦ ਮਿਸਟਰ ਬੀਟੀ ਦੀ ਅਗਵਾਈ ਵਿਚ

ਕੀਤਾ ਜਾਂਦਾ ਅਤੇ ਤਸ਼ੱਦਦ ਕਰਨ ਦੇ ਮੁੱਖ ਤਰੀਕੇ ਇਹ ਅਪਣਾਏ ਗਏ ਕਿ ਦੋ ਸਿਪਾਹੀ ਇਕ ਡਾਂਗ ਦੇ ਦੋਵੇਂ ਸਿਰੇ ਪਕੜ ਕੇ ਰਸਤੇ ਦੇ ਦੋਹਾਂ ਪਾਸਿਆਂ ਉੱਪਰ ਖੜ੍ਹੇ ਹੁੰਦੇ। ਜਦ ਕੋਈ ਅਕਾਲੀ ਸਿੰਘ ਡਾਂਗ ਦੇ ਹੇਠੋਂ ਲੰਘ ਕੇ ਅੱਗੇ ਜਾਣ ਦੀ ਕੋਸ਼ਿਸ਼ ਕਰਦਾ, ਤਾਂ ਉਹ ਸਿਪਾਹੀ ਤੇਜ਼ੀ ਨਾਲ ਡਾਂਗ ਦੇ ਦੋਵੇਂ ਸਿਰੇ ਧਰਤੀ ਨਾਲ ਲਗਾ ਕੇ ਧੌਣ ਘੁੱਟ ਦਿੰਦੇ ਤੇ ਡਾਂਗ ਨਾਲ ਗੁੱਝੀਆਂ ਸੱਟਾਂ ਮਾਰੀਆਂ ਜਾਂਦੀਆਂ। ਤਾਂਬੇ ਅਤੇ ਪਿੱਤਲ ਦੇ ਸੁੰਮਾਂ ਵਾਲੀਆਂ ਡਾਂਗਾਂ ਨਾਲ ਪੈਰਾਂ, ਗੋਡਿਆਂ ਅਤੇ ਸਰੀਰ ਦੇ ਹੋਰ ਅੰਗਾਂ ਉੱਤੇ ਚੋਟਾਂ ਮਾਰੀਆਂ ਜਾਂਦੀਆਂ। ਮੱਥੇ, ਪੇਟ, ਅੱਖਾਂ ਉੱਪਰ ਕਈ ਵਾਰ ਕੀਤੇ ਜਾਂਦੇ। ਡਿੱਗੇ ਹੋਏ ਅਕਾਲੀ ਸਿੰਘਾਂ ਉੱਪਰ ਦੀ ਘੋੜੇ ਦੌੜਾਏ ਜਾਂਦੇ, ਜਿਹੜੇ ਜ਼ਖ਼ਮੀ ਹੋਏ ਸਿੰਘਾਂ ਨੂੰ ਲਿਤਾੜਦੇ ਹੋਏ ਆਪਣੇ ਸੁੰਮਾਂ ਨਾਲ ਹੋਰ ਜ਼ਖ਼ਮੀ ਕਰਦੇ। ਪਰ ਅਕਾਲੀ ਸਿੰਘਾਂ ਦੇ ਮਨ-ਤਨ ਅਰਦਾਸ ਵਿਚ ਜੁੜੇ ਹੁੰਦੇ। ਉਨ੍ਹਾਂ ਦੇ ਮੁੱਖ ਵਿੱਚੋਂ ਕੇਵਲ ਵਾਹਿਗੁਰੂ ਸ਼ਬਦ ਹੀ ਨਿਕਲਦਾ। ਪੁਲਿਸ ਦਾ ਇਸ ਤੋਂ ਵੱਧ ਵਹਿਸ਼ੀਪੁਣਾ ਹੋਰ ਕੀ ਹੋ ਸਕਦਾ ਸੀ ਕਿ ਉਹ ਕੇਵਲ ਜਥੇ ਦੇ ਸਿੰਘਾਂ ਉੱਪਰ ਹੀ ਤਸ਼ੱਦਦ ਨਹੀਂ ਸੀ ਕਰਦੀ, ਜੇ ਕੋਈ ਹੋਰ ਵੀ ਸਿੰਘ ਗੁਰਦੁਆਰਾ ਗੁਰੂ ਕੇ ਬਾਗ ਦੇ ਨਜ਼ਦੀਕ ਆਉਂਦਾ ਤਾਂ ਉਹ ਵੀ ਇਸ ਤਸ਼ੱਦਦ ਦਾ ਸ਼ਿਕਾਰ ਹੋ ਜਾਂਦਾ।

ਇਸ ਤਸ਼ੱਦਦ ਨੂੰ ਆਪਣੀਆਂ ਅੱਖਾਂ ਸਾਹਵੇਂ ਵੇਖ ਕੇ ਦੇਸ਼ ਦੀਆਂ ਕੁਝ ਨਾਮਵਰ ਹਸਤੀਆਂ ਨੇ ਵੇਰਵੇ ਅੰਕਿਤ ਕੀਤੇ, ਜਿਨ੍ਹਾਂ ਵਿੱਚੋਂ ਕੁਝ ਦਾ ਬਿਆਨ ਵਰਨਣ ਕਰਨਾ ਕੁਥਾਂ ਨਹੀਂ ਹੋਵੇਗਾ। ਸਤੰਬਰ ੧੯੨੨ ਨੂੰ ਸੈਂਟਰਲ ਖਾਲਸਾ ਦੀਵਾਨ ਦੇ ਜਥੇ ਨੇ ਭਾਈ ਠਾਕੁਰ ਸਿੰਘ, ਜ਼ਿਲ੍ਹਾ ਅੰਮ੍ਰਿਤਸਰ ਅਤੇ ਭਾਈ ਵਧਾਵਾ ਸਿੰਘ ਜ਼ਿਲ੍ਹਾ ਲਾਹੌਰ ਦੀ ਅਗਵਾਈ ਵਿਚ ਗ੍ਰਿਫਤਾਰੀ ਦੇਣੀ ਸੀ। ਇਸੇ ਜਥੇ ਉੱਪਰ ਮਿਸਟਰ ਜਿਨਕਿਨਜ਼ ਦੀ ਅਗਵਾਈ ਵਿਚ ਗੁੰਮਟਾਲੇ ਦੇ ਨਖਾਸੂ (ਡਰੇਨ) ਦੇ ਪੁਲ ਕੋਲ ਜੋ ਤਸ਼ੱਦਦ ਕੀਤਾ, ਉਸ ਦਾ ਵੇਰਵਾ ਭਾਈ ਜੋਧ ਸਿੰਘ ਦੀ ਸੰਪਾਦਨਾ ਹੇਠ ਛਪਦੇ ਅਖ਼ਬਾਰ 'ਖਾਲਸਾ' ਵਿਚ ੪ ਸਤੰਬਰ ਨੂੰ ਇਸ ਤਰ੍ਹਾਂ ਛਪਿਆ, "ਲਗਭਗ ਵੀਹ ਮਿੰਟ ਦੀ ਮਾਰ-ਕੁਟਾਈ ਉਪਰੰਤ ਇਕ ਝੰਡੀ ਦੇ ਇਸ਼ਾਰੇ ਨਾਲ ਘੋੜ-ਸਵਾਰ ਪੁਲਿਸ ਨੂੰ ਅੱਗੇ ਵਧਣ ਦਾ ਹੁਕਮ ਕੀਤਾ ਗਿਆ। ਘੋੜ-ਸਵਾਰਾਂ ਦੀ ਪੂਰੀ ਲਾਈਨ ਜਥੇ ਦੇ ਨਜ਼ਦੀਕ ਆਈ ਅਤੇ ਤਿੰਨ-ਤਿੰਨ ਘੋੜ-ਸਵਾਰ ਅਕਾਲੀਆਂ ਨੂੰ ਲਿਤਾੜਦੇ ਅੱਗੇ ਲੰਘੇ, ਜਿਸ ਕਾਰਨ ਘੋੜਿਆਂ ਦੇ ਸੁੰਮਾਂ ਨਾਲ ਕੁਝ ਸਤਿਆਗ੍ਰਹੀ ਜ਼ਖ਼ਮੀ ਹੋ ਗਏ। ਇਹ ਦੇਖਦਿਆਂ ਅਨੇਕ ਦਰਸ਼ਕ ਉੱਚੀ-ਉੱਚੀ ਕੁਰਲਾਉਣ ਲੱਗੇ।

ਪ੍ਰੋ. ਰੁਚੀ ਰਾਮ ਸਾਹਨੀ, ਟਰੱਸਟੀ ਅਖ਼ਬਾਰ ਟ੍ਰਿਬਿਊਨ, ਲਾਹੌਰ ਨੇ ਇਸ ਮੋਰਚੇ ਦੇ ਅੱਖੀਂ ਦੇਖੇ ਹਾਲ ਸੰਬੰਧੀ ਆਪਣੀ ਪੁਸਤਕ 'Struggle for Reform in Sikh Shrines' ਦੀ ਭੂਮਿਕਾ ਵਿਚ ਲਿਖਿਆ ਹੈ- "ਮੈਂ ਮੰਨਦਾ ਹਾਂ ਕਿ ਜਦੋਂ ਤਕ ਇਹ ਦ੍ਰਿਸ਼ ਮੈਂ ਆਪਣੀ ਅੱਖੀਂ ਨਹੀਂ ਸਨ ਵੇਖੇ, ਮੈਂ ਸਿੱਖ ਸ਼ਹੀਦਾਂ ਅਤੇ ਗੁਰੂਆਂ

ਦੀਆਂ ਸਾਖੀਆਂ ਉੱਪਰ ਯਕੀਨ ਨਹੀਂ ਲਿਆਉਂਦਾ ਸਾਂ, ਜਿਨ੍ਹਾਂ ਅੰਦਰ ਉਨ੍ਹਾਂ ਦੇ ਬਿਨਾਂ ਕਿਸੇ ਝਿਜਕ ਦੇ ਹੱਸਦੇ-ਹੱਸਦੇ ਅਤੇ ਖਿੜੇ-ਮੱਥੇ ਗ਼ੈਰ ਮਾਮੂਲੀ ਅਤੇ ਅਜ਼ਰ ਮੁਸੀਬਤਾਂ ਦੇ ਜ਼ਰਨ ਅਤੇ ਆਪਣੇ ਸਿਦਕ ਅੰਦਰ ਪੂਰੇ ਉਤਰਨ ਦਾ ਜ਼ਿਕਰ, ਜੋ ਅਸਹਿ ਕਸ਼ਟ ਸਹਾਰਦੇ ਹੋਏ ਕੇਵਲ ਇਸ ਲਈ ਸਹਿੰਦੇ ਰਹੇ ਕਿ ਉਨ੍ਹਾਂ ਅੰਦਰ ਇਕ ਟੁੰਬ ਸੀ ਕਿ ਇਹ ਸੇਵਾ ਅਕਾਲ ਪੁਰਖ ਉਨ੍ਹਾਂ ਪਾਸੋਂ ਲੈ ਰਿਹਾ ਸੀ। ਇਹ ਅੱਖਰ ਲਿਖ ਕੇ ਮੈਂ ਇਸ ਗੱਲ ਦੀ ਨਿੱਜੀ ਸ਼ਹਾਦਤ ਪੇਸ਼ ਕਰਨੀ ਚਾਹੁੰਦਾ ਹਾਂ ਕਿ ਗੁਰੂ ਕੇ ਬਾਗ ਅੰਦਰ ਸੈਂਕੜੇ ਮਨੁੱਖਾਂ ਨੇ ਰੋਜ਼ਾਨਾ ਅਡੋਲਤਾ ਦਾ ਸਬੂਤ ਦਿੱਤਾ, ਘੱਟੋ-ਘੱਟ ਇਸ ਵਰਤਮਾਨ ਸਮੇਂ ਅੰਦਰ ਕਿਸੇ ਕੌਮ ਦੇ ਬੰਦਿਆਂ ਵੱਲੋਂ ਉਸ ਦੀ ਮਿਸਾਲ ਪੇਸ਼ ਹੋਈ ਨਹੀਂ ਸੁਣੀ ਗਈ।"

ਕਾਂਗਰਸ ਵਰਕਿੰਗ ਕਮੇਟੀ ਵੱਲੋਂ ਗੁਰਦੁਆਰਾ ਗੁਰੂ ਕਾ ਬਾਗ ਸਾਕੇ ਦੀ ਪੜਤਾਲ ਲਈ ਸ੍ਰੀ ਐਸ. ਆਇੰਗਰ, ਸਾਬਕਾ ਐਡਵੋਕੇਟ ਜਨਰਲ ਮਦਰਾਸ ਦੀ ਪ੍ਰਧਾਨਗੀ ਹੇਠ ਬਣਾਈ ਗਈ ਪੜਤਾਲੀਆ ਕਮੇਟੀ ਅੱਗੇ ਅਲਾਹਾਬਾਦ ਤੋਂ ਛਪਦੇ ਇਕ ਅਖ਼ਬਾਰ 'ਇੰਡੀਪੈਂਡੈਂਟ' ਦੇ ਸਹਾਇਕ ਸੰਪਾਦਕ ਮਿਸਟਰ ਜੀ.ਏ. ਸੁੰਦਰਮ ਨੇ ੧੪ ਅਕਤੂਬਰ ੧੯੨੨ ਈ. ਨੂੰ ਇਹ ਬਿਆਨ ਪੇਸ਼ ਕੀਤਾ- "ਮੈਂ ਇਸ ਨਤੀਜੇ 'ਤੇ ਪੁੱਜਾ ਹਾਂ ਕਿ ਅਕਾਲੀਆਂ ਦਾ ਵਤੀਰਾ ਸ਼ਾਂਤਮਈ ਸੀ। ਜਥਿਆਂ ਨੇ ਪੁਲਿਸ ਦਾ ਘੇਰਾ ਤੋੜ ਕੇ ਕਦੀ ਅੱਗੇ ਜਾਣ ਦਾ ਯਤਨ ਨਹੀਂ ਕੀਤਾ। ਮੈਨੂੰ ਦੱਸਿਆ ਗਿਆ ਕਿ ਅਕਾਲੀ ਜਥੇ ਸ਼ਾਂਤਮਈ ਰਹਿਣ ਦਾ ਪ੍ਰਣ ਲੈਂਦੇ ਸਨ। ਜਿਸ ਥਾਂ ਨੂੰ ਗੁਰੂ ਕਾ ਬਾਗ ਕਿਹਾ ਜਾਂਦਾ ਹੈ, ਉਥੇ ਝਾੜੀਆਂ ਅਤੇ ਧਰਤੀ ਬੜੀ ਰੱਕੜ ਜਿਹੀ ਸੀ। ਮੈਂ ਗੁਰੂ ਕੇ ਬਾਗ ਵਿਚ ਫਿਰ ਕੇ ਸਾਰੀ ਹਾਲਤ ਵੇਖੀ ਹੈ।"

ਸੱਯਦ ਅੱਤਾਉੱਲਾ ਸ਼ਾਹ, ਕਮਿਸ਼ਨਰ, ਮਿਊਂਸਪਲ ਕਮੇਟੀ, ਜਲੰਧਰ ਨੇ ਵੀ ਪੜਤਾਲੀਆ ਕਮੇਟੀ ਅੱਗੇ ਆਪਣੀ ਲਿਖਤੀ ਰਿਪੋਰਟ ਪੇਸ਼ ਕੀਤੀ—"ਮੈਂ ਗੁਰੂ ਕੇ ਬਾਗ ਦੇ ਜ਼ਖ਼ਮੀਆਂ ਨੂੰ ਵੇਖਣ ਲਈ ਗਿਆ। ਉਨ੍ਹਾਂ ਦੇ ਜ਼ਖ਼ਮ ਦੇਖੇ। ਕਈਆਂ ਦੀਆਂ ਹੱਡੀਆਂ ਟੁੱਟੀਆਂ ਹੋਈਆਂ ਸਨ। ਮੈਂ ਦੋ ਯੂਰਪੀਨ ਅਫਸਰਾਂ ਮਿਸਟਰ ਮੈਕਰਸਨ ਅਤੇ ਮਿਸਟਰ ਬੀਟੀ ਨੂੰ ਵੇਖਿਆ ਹੈ। ਮੈਂ ਉਨ੍ਹਾਂ ਨੂੰ ਜ਼ਖ਼ਮੀਆਂ ਦੇ ਜਾਂ ਉਨ੍ਹਾਂ ਨੂੰ ਲਿਜਾਣ ਸੰਬੰਧੀ ਕੁਝ ਨਹੀਂ ਕਿਹਾ। ਮਿਸਟਰ ਬੀਟੀ ਦੇ ਹੱਥ ਵਿਚ ਡਾਂਗ ਸੀ ਅਤੇ ਉਹ ਜ਼ਖ਼ਮੀਆਂ ਦੀ ਕੋਈ ਸਹਾਇਤਾ ਨਹੀਂ ਸੀ ਕਰ ਰਿਹਾ। ਉਹ ਉਨ੍ਹਾਂ ਲੋਕਾਂ ਨੂੰ ਪਰ੍ਹੇ ਹਟਾ ਰਿਹਾ ਸੀ, ਜੋ ਉਨ੍ਹਾਂ ਜ਼ਖ਼ਮੀਆਂ ਦੀ ਸਹਾਇਤਾ ਕਰਨੀ ਚਾਹੁੰਦੇ ਸਨ।

ਮੈਂ, ਪੰਡਤ ਮਾਲਵੀਆ, ਕੁਝ ਡਾਕਟਰ ਅਤੇ ਐਂਬੂਲਸ ਵਾਲੇ ਇਕ ਘੰਟਾ ਜ਼ਖ਼ਮੀਆਂ ਨੂੰ ਵੇਖਦੇ ਰਹੇ। ਮੈਂ ਮਾਰ ਪੈਂਦੀ ਨਹੀਂ ਵੇਖੀ।"

ਪਾਦਰੀ ਸੀ.ਐਫ. ਐਂਡਰੀਊਜ਼ ਨੇ ੧੨ ਸਤੰਬਰ ੧੯੨੨ ਨੂੰ ਗੁਰਦੁਆਰਾ ਅੰਦਰ ਦੇਖੇ ਗਏ ਦਰਦਨਾਕ ਦ੍ਰਿਸ਼ ਦਾ ਵਰਨਣ ਕੀਤਾ ਹੈ— "ਮੈਂ ਆਪਣੀਆਂ ਅੱਖਾਂ ਨਾਲ ਇਕ ਪੁਲਸੀਏ ਨੂੰ ਆਪਣੇ ਸਾਹਮਣੇ ਖੜ੍ਹੇ ਨਿਆਸਰੇ ਸਿੱਖ ਦੇ ਢਿੱਡ ਵਿਚ ਠੁੱਡਾ ਮਾਰਦੇ

ਵੇਖਿਆ। ਏਨੀ ਬੇਅਸੂਲੀ ਕਿਰਿਆ ਨੂੰ ਵੇਖ ਕੇ ਮੈਂ ਮੁਸ਼ਕਿਲ ਨਾਲ ਹੀ ਆਪਣੇ-ਆਪ ਨੂੰ ਉੱਚੀ ਚੀਕਣੋਂ ਅਤੇ ਅੱਗੇ ਵਧਣ ਤੋਂ ਰੋਕ ਸਕਿਆ। ਮੈਨੂੰ ਪਿੱਛੋਂ ਇਸ ਤੋਂ ਵਧੇਰੇ ਘਿਨਾਉਣੀ ਕਿਰਿਆ ਉਦੋਂ ਵੇਖਣੀ ਪਈ, ਜਦੋਂ ਇਕ ਪੁਲਸੀਆ ਧਰਤੀ ਉੱਤੇ ਮੂਧੇ ਮੂੰਹ ਡਿੱਗੇ ਹੋਏ ਅਕਾਲੀ ਦੇ ਉੱਪਰ ਚੜ੍ਹ ਕੇ ਉਸ ਦੇ ਮੌਢੇ ਅਤੇ ਧੌਣ ਦੇ ਵਿਚਕਾਰ ਬੂਟ ਰੱਖ ਕੇ ਪੂਰੇ ਭਾਰ ਨਾਲ ਉਸ ਨੂੰ ਲਿਤਾੜਨ ਲੱਗਾ। ਤੀਜੇ ਵਾਰ ਨਾਲ ਡਿੱਗੇ ਪਏ ਅਕਾਲੀ ਦੇ ਪਾਸ ਖੜ੍ਹੇ ਉਸ ਦੇ ਸਾਥੀ ਨੂੰ ਉਸ ਦੇ ਉੱਪਰ ਉਦੋਂ ਸੁੱਟ ਦਿੱਤਾ, ਜਦੋਂ ਦੋ ਵਲੰਟੀਅਰ ਉਸ ਦੀ ਬੇਹੋਸ਼ ਦੇਹ ਨੂੰ ਐਂਬੂਲੈਂਸ ਵਿਚ ਲੈ ਜਾਣ ਲਈ ਚੁੱਕ ਰਹੇ ਸਨ। ਸਾਰੀ ਮਾਰ-ਕੁਟਾਈ ਬਹੁਤ ਹੀ ਬੇਦਰਦ ਅਤੇ ਵਹਿਸ਼ੀਆਨਾ ਇਰਾਦੇ ਨਾਲ ਭਰਪੂਰ ਸੀ।

ਮੈਂ ਅੰਗਰੇਜ਼ ਅਫਸਰ ਵੱਲ ਝਾਕਿਆ ਕਿ ਸ਼ਾਇਦ ਉਹ ਆਪਣੇ ਸਿਪਾਹੀਆਂ ਨੂੰ ਇਸ ਕੁਕਰਮ ਲਈ ਬੁਰਾ-ਭਲਾ ਕਹੇ ਜਾਂ ਝਾੜ੍ਹਾਂ ਪਾਵੇ, ਪਰ ਅਜਿਹਾ ਕੁਝ ਵੀ ਨਹੀਂ ਵਾਪਰਿਆ। ਮੈਂ ਸਾਰੀ ਵਾਰਦਾਤ ਦਾ ਵਿਵਰਣ ਅਗਲੇ ਦਿਨ ਸਰਕਾਰ ਅਤੇ ਹਰ ਇਕ ਮਿਲਣ ਵਾਲੇ ਅਫ਼ਸਰ ਨੂੰ ਦਿੱਤਾ।"

ਉਪਰੋਕਤ ਬਿਆਨਾਂ ਨੂੰ ਘੋਖਣ ਤੋਂ ਸਿੱਧ ਹੁੰਦਾ ਹੈ ਕਿ ਅਕਾਲੀ ਸਿੰਘਾਂ 'ਤੇ ਇਤਨਾ ਤਸ਼ੱਦਦ ਕੀਤਾ ਕਿ ਦੇਖਣ ਵਾਲਿਆਂ ਦੇ ਦਿਲ ਤਾਂ ਪਸੀਜ ਜਾਂਦੇ ਸਨ, ਪਰ ਜ਼ਾਲਮ ਹਕੂਮਤ ਉੱਪਰ ਕੋਈ ਅਸਰ ਨਹੀਂ ਸੀ। ਮਿਸਟਰ ਬੀਟੀ ਤਾਂ ਜਥੇ ਦੇ ਸਿੰਘਾਂ ਨੂੰ ਤਸ਼ੱਦਦ ਕਰਦੇ ਸਮੇਂ ਇਹ ਮਿਹਣਾ ਮਾਰ ਕੇ ਚਿੜਾਉਣ ਦੀ ਕੋਸ਼ਿਸ਼ ਕਰਦਾ ਸੀ ਕਿ "ਕਿੱਡਰ ਹੈ ਟੁਮਾਰਾ ਕਲਗੀਆ ਵਾਲਾ?" ਤਾਂ ਸਿੱਖਾਂ ਦਾ ਵਿਸ਼ਵਾਸ ਉਸ ਸਮੇਂ ਅਕਾਸ਼ ਵਿਚ ਉੱਡ ਰਹੇ ਇਕ ਸੁਨਿਹਰੀ ਰੰਗ ਦੇ ਪੰਛੀ ਵਿਚ ਹੁੰਦਾ ਸੀ, (ਜਿਸ ਦਾ ਜ਼ਿਕਰ ਪਾਦਰੀ ਐਫ.ਸੀ. ਐਂਡਰੀਊਜ਼ ਨੇ ਵੀ ਕੀਤਾ ਹੈ)। ਇਹ ਪੰਛੀ ਸਿੰਘਾਂ ਉੱਤੇ ਕੀਤੇ ਜਾਂਦੇ ਤਸ਼ੱਦਦ ਸਮੇਂ ਅਕਾਸ਼ ਵਿਚ ਉੱਡਦਾ ਹੋਇਆ ਕਦੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਕਦੇ ਗੁਰਦੁਆਰਾ ਗੁਰੂ ਕਾ ਬਾਗ ਦੇ ਚੱਕਰ ਲਗਾਉਂਦਾ ਸੀ। ਇਸ ਨੂੰ ਦੇਖਣ ਲਈ ਆਮ ਲੋਕ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵੀ ਇਕੱਠੇ ਹੁੰਦੇ ਸਨ। ਅਕਾਲੀ ਸਿੰਘ ਇਹ ਵਿਸ਼ਵਾਸ ਕਰਦੇ ਸਨ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਾਜ਼ ਸੀ, ਜਿਹੜਾ ਸਤਿਆਗ੍ਰਹਿ ਕਰ ਰਹੇ ਸਿੰਘਾਂ ਨੂੰ ਇਸ ਭੀੜ ਦੇ ਸਮੇਂ ਗੁਰੂ ਜੀ ਦੀ ਅਸੀਸ ਪਹੁੰਚਾਉਣ ਆਉਂਦਾ ਹੈ।

ਪਾਦਰੀ ਸੀ.ਐਫ. ਐਂਡਰੀਊਜ਼ ਨੇ ਪੰਜਾਬ ਦੇ ਗਵਰਨਰ ਸਰ ਐਡਵਰਡ ਮੈਕਲੇਗਨ ਨੂੰ ਕਹਿ ਕੇ ੧੪ ਸਤੰਬਰ ੧੯੨੨ ਈ. ਤੋਂ ਮਾਰ-ਕੁਟਾਈ ਬੰਦ ਕਰਵਾ ਦਿੱਤੀ। ਇਸ ਤੋਂ ਬਾਅਦ ਅਕਾਲੀ ਜਥਿਆਂ ਨੂੰ ਕੇਵਲ ਗ੍ਰਿਫਤਾਰ ਕਰਕੇ ਜੇਲ੍ਹਾਂ ਵਿਚ ਬੰਦ ਕਰਨ ਦਾ ਹੁਕਮ ਹੋਇਆ। ੧੪ ਸਤੰਬਰ ੧੯੨੨ ਤੋਂ ੧੭ ਨਵੰਬਰ ੧੯੨੨ ਤਕ ਪੰਜਾਬ ਦੇ ਵੱਖ-ਵੱਖ ਜ਼ਿਲ੍ਹਿਆਂ ਦੇ ਅਕਾਲੀ ਜਥਿਆਂ ਅਤੇ ਰਿਆਸਤੀ ਅਕਾਲੀ ਜਥਿਆਂ, ਸਾਬਕਾ ਫੌਜੀਆਂ ਦੇ ਜਥਿਆਂ ਨੇ ਗ੍ਰਿਫਤਾਰੀਆਂ ਦਿੱਤੀਆਂ। ਜਿਨ੍ਹਾਂ ਨੂੰ ਅਦਾਲਤ ਤੋਂ

ਸਜ਼ਾ ਦਿਵਾ ਕੇ ਪੰਜਾਬ ਦੀਆਂ ਵੱਖ-ਵੱਖ ਜੇਲ੍ਹਾਂ ਵਿਚ ਲਿਜਾ ਕੇ ਨਜ਼ਰਬੰਦ ਕਰਨਾ ਅਰੰਭ ਹੋ ਗਿਆ। ਇਸ ਅਰਸੇ ਦੌਰਾਨ ੫੬੦੫ ਸਿੰਘਾਂ ਨੂੰ ਗ੍ਰਿਫਤਾਰ ਕੀਤਾ ਗਿਆ, ਜਿਨ੍ਹਾਂ ਵਿਚ ੩੫ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵੀ ਸਨ।

ਗ੍ਰਿਫਤਾਰੀਆਂ ਦੇਣ ਵਾਲੇ ਸਿੱਖ ਜਥਿਆਂ ਵਿਚ ਲਗਾਤਾਰ ਉਤਸ਼ਾਹ ਵਧਦਾ ਜਾ ਰਿਹਾ ਸੀ, ਪਰ ਅੰਗਰੇਜ਼ੀ ਸਰਕਾਰ ਇਸ ਮੋਰਚੇ ਤੋਂ ਤੰਗ ਆ ਚੁੱਕੀ ਸੀ। ਉਹ ਇਸ ਤੋਂ ਛੁਟਕਾਰਾ ਪਾਉਣਾ ਚਾਹੁੰਦੀ ਸੀ। ਉਸ ਨੇ ਇਸ ਦਾ ਕੋਈ ਹੀਲਾ ਲੱਭਣਾ ਸ਼ੁਰੂ ਕਰ ਦਿੱਤਾ ਤਾਂ ਅੰਗਰੇਜ਼ੀ ਸਰਕਾਰ ਦਾ ਧਿਆਨ ਰਾਇ ਬਹਾਦਰ ਸਰ ਗੰਗਾ ਰਾਮ ਵੱਲ ਗਿਆ, ਜਿਸ ਨੂੰ ਸਰਕਾਰ ਨੇ ਮਹੰਤ ਸੁੰਦਰ ਦਾਸ ਪਾਸੋਂ ਇਕ ਹਜ਼ਾਰ ਰੁਪਏ ਵਿਚ ਜ਼ਮੀਨ ਦਾ ਪਟਾ ਕਰਵਾ ਦਿੱਤਾ ਅਤੇ ਸਰ ਗੰਗਾ ਰਾਮ ਪਾਸੋਂ ਲਿਖਵਾ ਲਿਆ ਕਿ ਉਸ ਨੂੰ ਗੁਰਦੁਆਰਾ ਸਾਹਿਬ ਦੀ ਜ਼ਮੀਨ ਵਿੱਚੋਂ ਲੱਕੜਾਂ ਕੱਟਣ ’ਤੇ ਕੋਈ ਇਤਰਾਜ਼ ਨਹੀਂ। ਮਹੰਤ ਸੁੰਦਰ ਦਾਸ ਪਾਸੋਂ ਵੀ ਲਿਖਵਾ ਲਿਆ ਗਿਆ ਕਿ ਉਨ੍ਹਾਂ ਨੂੰ ਗੁਰੂ ਕਾ ਬਾਗ ਵਿਖੇ ਪੁਲਿਸ ਸੁਰੱਖਿਆ ਦੀ ਲੋੜ ਨਹੀਂ, ਇਸ ਲਈ ਉਥੋਂ ਪੁਲਿਸ ਵਾਪਸ ਬੁਲਾ ਲਈ ਜਾਵੇ।

ਮਿਸਟਰ ਐਚ.ਡੀ.ਕ੍ਰੇਕ ਮੁੱਖ-ਸਕੱਤਰ ਪੰਜਾਬ ਸਰਕਾਰ ਨੇ ਸਾਰੀ ਕਾਰਵਾਈ ਦੀ ਰਿਪੋਰਟ ਮਿਸਟਰ ਐਸ.ਪੀ. ਡੋਨਲ ਗ੍ਰਹਿ ਸਕੱਤਰ, ਹਿੰਦ ਸਰਕਾਰ ਨੂੰ ਭੇਜਦੇ ਹੋਏ ਲਿਖਿਆ ਕਿ ਇਸ ਮਾਮਲੇ ਦੇ ਅਜਿਹੇ ਨਿਪਟਾਰੇ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੈਰਾਨ-ਪ੍ਰੇਸ਼ਾਨ ਰਹਿ ਜਾਵੇਗੀ ਅਤੇ ਉਹ ਦੋ ਪ੍ਰਾਈਵੇਟ ਵਿਅਕਤੀਆਂ ਦਰਮਿਆਨ ਹੋਏ ਇਸ ਇਕਰਾਰਨਾਮੇ ਨੂੰ ਸਰਕਾਰ ਦੇ ਹਠ ਦੇ ਰੂਪ ਵਿਚ ਲੋਕਾਂ ਸਾਹਮਣੇ ਪੇਸ਼ ਨਹੀਂ ਕਰ ਸਕੇਗੀ।

ਹਿੰਦੁਸਤਾਨ ਸਰਕਾਰ ਨੇ ਗੁਰਦੁਆਰਾ ਗੁਰੂ ਕਾ ਬਾਗ ਮਾਮਲੇ ਦੇ ਨਿਪਟਾਰੇ ਦੀ ਸੂਚਨਾ ਸੈਕਟਰੀ ਆਫ ਸਟੇਟ, ਲੰਡਨ ਨੂੰ ਭੇਜੀ। ਅਖੀਰ ੧੮ ਨਵੰਬਰ ਨੂੰ ਸਰਕਾਰ ਨੇ ਗੁਰਦੁਆਰਾ ਗੁਰੂ ਕਾ ਬਾਗ ਵਿੱਚੋਂ ਪੁਲਿਸ ਉਠਾ ਲਈ ਅਤੇ ਉਸ ਦਿਨ ਗ੍ਰਿਫਤਾਰ ਕੀਤੇ ੧੭੦ ਸਿੰਘ ਉਸੇ ਦਿਨ ਹੀ ਰਿਹਾਅ ਕਰ ਦਿੱਤੇ। ਅਕਾਲੀ ਸਿੰਘਾਂ ਨੂੰ ਗੁਰਦੁਆਰਾ ਸਾਹਿਬ ਦੀ ਜ਼ਮੀਨ ਵਿੱਚੋਂ ਲੱਕੜਾਂ ਕੱਟਣ ਦਾ ਅਧਿਕਾਰ ਮਿਲ ਗਿਆ। ਇਸ ਤਰ੍ਹਾਂ ਤਿੰਨ ਕੁ ਮਹੀਨਾ ਚੱਲੇ ਇਸ ਮੋਰਚੇ ਦਾ ਅੰਤ ਹੋ ਗਿਆ। ਅਖੀਰ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸਥਾਈ ਰੂਪ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਆ ਗਿਆ।

ਇਸ ਮੋਰਚੇ ਦੌਰਾਨ ਤਸ਼ੱਦਦ ਕਾਰਨ ਤਕਰੀਬਨ ੧੦ ਸਿੰਘ ਸ਼ਹੀਦੀਆਂ ਪਾ ਗਏ। ੪ ਸਤੰਬਰ ਨੂੰ ਗੁਰਦੁਆਰਾ ਗੁਰੂ ਕਾ ਬਾਗ ਦੇ ਨੇੜਲੇ ਪਿੰਡ ਤੇੜਾ, ਸ. ਭਗਤ ਸਿੰਘ ਅਤੇ ਉਸ ਦੇ ਦੋ ਪੁੱਤਰਾਂ ਸ. ਭਾਗ ਸਿੰਘ ਅਤੇ ਸ. ਆਸਾ ਸਿੰਘ ਨੂੰ ਵੀ ਤਸ਼ੱਦਦ ਦਾ ਸ਼ਿਕਾਰ ਬਣਾਇਆ; ਜਿਹੜੇ ਆਪਣੇ ਖੇਤਾਂ ਵਿਚ ਕੰਮ ਕਰ ਰਹੇ ਸਨ।

ਉਨ੍ਹਾਂ ਉੱਪਰ ਦੋਸ਼ ਲਗਾਇਆ ਗਿਆ ਕਿ ਗੁਰਦੁਆਰਾ ਗੁਰੂ ਕਾ ਬਾਗ ਵਿਖੇ ਲੰਗਰ ਲਈ ਰਸਦ ਭੇਜਣ ਵਿਚ ਇਨ੍ਹਾਂ ਦਾ ਹੱਥ ਹੈ। ਇਸ ਤਸ਼ੱਦਦ ਕਾਰਨ ਤਿੰਨੇ ਜਣੇ ਜ਼ਖ਼ਮੀ ਹੋ ਗਏ ਅਤੇ ਇਨ੍ਹਾਂ ਵਿੱਚੋਂ ਸ. ਭਗਤ ਸਿੰਘ ੪ ਸਤੰਬਰ ਨੂੰ ਹੀ ਜ਼ਖ਼ਮਾਂ ਦੀ ਤਾਬ ਨਾ ਝੱਲਦੇ ਹੋਏ ਸ਼ਹੀਦ ਹੋ ਗਏ। ਇਸ ਤਰ੍ਹਾਂ ਇਹ ਮੋਰਚਾ ਗੁਰਦੁਆਰਾ ਗੁਰੂ ਕਾ ਬਾਗ ਦੇ ਪਹਿਲੇ ਸ਼ਹੀਦ ਬਣੇ। ੬ ਸਤੰਬਰ ਨੂੰ ਜਦ ਗੁਰਦੁਆਰਾ ਸਾਹਿਬ ਵਿਖੇ ਹੀ ਇਨ੍ਹਾਂ ਦਾ ਸਸਕਾਰ ਕੀਤਾ ਜਾ ਰਿਹਾ ਸੀ ਤਾਂ ਉਸ ਸਮੇਂ ਇਨ੍ਹਾਂ ਦੇ ਪੁੱਤਰ ਸ. ਤਾਰਾ ਸਿੰਘ ਵੀ ਜ਼ਿਆਦਾ ਜ਼ਖ਼ਮੀ ਹੋਣ ਕਰਕੇ ਸ਼ਹੀਦੀ ਪਾ ਗਏ।

੫ ਸਤੰਬਰ ਨੂੰ ਲਾਇਲਪੁਰ ਅਕਾਲੀ ਜਥੇ ਦੇ ਆਗੂ ੨੮ ਸਾਲਾਂ ਦੇ ਨੌਜੁਆਨ ਖਾਲਸਾ ਕਾਲਜ ਅੰਮ੍ਰਿਤਸਰ ਦੇ ਸਾਬਕਾ ਵਿਦਿਆਰਥੀ ਸ. ਪ੍ਰਿਥੀਪਾਲ ਸਿੰਘ ਪੁੱਤਰ ਸੂਬੇਦਾਰ ਨਿਹਾਲ ਸਿੰਘ ਦੇ ਪੁੱਤਰ ਸਨ, ਉਨ੍ਹਾਂ ਉੱਤੇ ਵੀ ਅੰਨ੍ਹੇਵਾਹ ਤਸ਼ੱਦਦ ਢਾਹਿਆ ਗਿਆ, ਜਿਸ ਕਰਕੇ ਸਰੀਰ ਉੱਪਰ ੧੩ ਗਹਿਰੇ ਜ਼ਖ਼ਮਾਂ ਦੇ ਨਿਸ਼ਾਨ ਸਨ, ਜਿਨ੍ਹਾਂ ਕਰਕੇ ਉਹ ਗੁਰੂ ਰਾਮਦਾਸ ਹਸਪਤਾਲ ਵਿਖੇ ਤਕਰੀਬਨ ਪੌਣੇ ਦੋ ਸਾਲ ਜ਼ਿੰਦਗੀ-ਮੌਤ ਦੀ ਲੜਾਈ ਲੜਕੇ ੨ ਅਪ੍ਰੈਲ ੧੯੨੪ ਈ. ਨੂੰ ਸ਼ਹੀਦੀ ਪਾ ਗਏ। ੩੦ ਅਕਤੂਬਰ ਨੂੰ ਇਸ ਮੋਰਚੇ ਦੇ ਗ੍ਰਿਫਤਾਰ ਕੀਤੇ ਸਿੰਘਾਂ ਨੂੰ ਅਟਕ ਜ਼ੇਲ੍ਹ ਵਿਚ ਬੰਦ ਕਰਨ ਲਈ ਲਿਜਾ ਰਹੀ ਰੇਲ ਗੱਡੀ ਨੂੰ ਸਿੰਘਾਂ ਦੀ ਸੇਵਾ ਕਰਨ ਦੇ ਆਸ਼ੇ ਨਾਲ ਰੋਕਦਿਆਂ ਹੋਇਆਂ ਭਾਈ ਕਰਮ ਸਿੰਘ ਵਾਸੀ ਸ੍ਰੀ ਅਨੰਦਪੁਰ ਸਾਹਿਬ ਅਤੇ ਭਾਈ ਪ੍ਰਤਾਪ ਸਿੰਘ ਮੈਨੇਜਰ, ਗੁਰਦੁਆਰਾ ਸ੍ਰੀ ਪੰਜਾ ਸਾਹਿਬ ਸ਼ਹੀਦ ਹੋ ਗਏ। ਭਾਈ ਹਰੀ ਸਿੰਘ ੯ ਨਵੰਬਰ ੧੯੨੨ ਨੂੰ ਅੰਮ੍ਰਿਤਸਰ ਜ਼ੇਲ੍ਹ ਵਿੱਚੋਂ ਰਿਹਾਅ ਹੋਣ ਉਪਰੰਤ ਅਗਲੇ ਦਿਨ, ਭਾਈ ਹਰਦਿੱਤ ਸਿੰਘ ਅੱਡੇਵਾਲ (ਜਲੰਧਰ) ੨੯ ਨਵੰਬਰ ੧੯੨੨ ਈ. ਨੂੰ ਲਾਹੌਰ ਜ਼ੇਲ੍ਹ ਵਿਚ, ਭਾਈ ਜਵਾਲਾ ਸਿੰਘ ਪੰਜੋਲਾ (ਹੁਸ਼ਿਆਰਪੁਰ) ਅਤੇ ਭਾਈ ਬਿਸ਼ਨ ਸਿੰਘ ਸੋਹਲ (ਗੁਰਦਾਸਪੁਰ) ੬ ਦਸੰਬਰ ੧੯੨੨ ਨੂੰ ਅਟਕ ਜ਼ੇਲ੍ਹ ਵਿਚ ਬਿਮਾਰੀਆਂ ਨਾਲ ਜੂਝਦੇ ਹੋਏ ਸ਼ਹੀਦੀ ਪਾ ਗਏ।

ਇਸ ਸਮੇਂ ਸਿੱਖ ਸੰਗਤਾਂ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅਪੀਲ ਉੱਪਰ ਬੜਾ ਉਤਸ਼ਾਹਜਨਕ ਹੁੰਗਾਰਾ ਦਿੱਤਾ ਗਿਆ। ਇਸ ਮੋਰਚੇ ਦੇ ਸੰਬੰਧ ਵਿਚ ਤਿੰਨ ਲੱਖ ਰੁਪਏ ਇਕੱਤਰ ਹੋਏ, ਜਿਨ੍ਹਾਂ ਵਿੱਚੋਂ ਤਿੰਨ ਹਜ਼ਾਰ ਰੁਪਏ ਰੋਜ਼ਾਨਾ ਫੱਟੜ ਸਿੰਘਾਂ ਦੀ ਸੇਵਾ 'ਤੇ ਖਰਚ ਕੀਤਾ ਜਾਂਦਾ ਸੀ ਪਰ ਨਾ ਤਾਂ ਆਦਮੀਆਂ ਦੀ ਕਮੀ ਸੀ ਅਤੇ ਨਾ ਹੀ ਰੁਪਏ ਦੀ ਤੋਟ ਆਈ।

ਇਹ ਮੋਰਚਾ ਬਹੁਤ ਹੀ ਘੱਟ ਸਮੇਂ ਵਿਚ ਸਾਰਥਿਕ ਨਤੀਜਾ ਪ੍ਰਾਪਤ ਕਰਨ ਵਾਲਾ ਇਕ ਐਸਾ ਸ਼ਾਂਤਮਈ ਅੰਦੋਲਨ ਹੋ ਨਿਬੜਿਆ, ਜਿਸ ਨੇ ਸਮੁੱਚੇ ਹਿੰਦੁਸਤਾਨੀਆਂ ਦੇ ਮਨਾਂ ਅੰਦਰ ਰਾਸ਼ਟਰੀ ਪੱਧਰ 'ਤੇ ਚੱਲ ਰਹੇ ਅਜ਼ਾਦੀ ਦੇ ਅੰਦੋਲਨ ਪ੍ਰਤੀ ਰੁਚੀ ਪੈਦਾ ਕਰ ਦਿੱਤੀ। ਇਸ ਤੋਂ ਪ੍ਰਭਾਵਿਤ ਹੋ ਕੇ ਵੱਖ-ਵੱਖ

ਅਖ਼ਬਾਰਾਂ ਦੇ ਸੰਪਾਦਕਾਂ ਨੇ ਅਕਾਲੀ ਸਿੰਘਾਂ ਦੀ ਬਹਾਦਰੀ ਦੇ ਸੋਹਲੇ ਗਾਏ।

ਇਨਕਲਾਬੀ ਲੇਖਕ ਸੱਯਦ ਹਬੀਬ, ਸੰਪਾਦਕ 'ਸਿਆਸਤ' ਅਖ਼ਬਾਰ ਨੇ ਲਿਖਿਆ:

*ਬਹਾਦਰੀ ਮੇਂ ਵੁਹ ਯੁਕਤਾ ਹੈ ਲੇਕਿਨ,*
*ਨਹੀਂ ਹੈ ਕੁਵੱਤੇ ਬਰਦਾਸ਼ਤ ਮੇਂ ਭੀ ਅਕਾਲੀ ਸਿੱਖ।*

ਲਾਲਾ ਲਾਜਪਤ ਰਾਏ ਦੇ ਅਖ਼ਬਾਰ 'ਬੰਦੇ ਮਾਤਰਮ' ਦੇ ਸ਼ਬਦ ਸਨ:

*ਨੁਸਰਤ ਹਮ ਰਕਾਬ ਉਠਾਓ ਜਿੱਧਰ ਕਦਮ,*
*ਤੁਮਕੋ ਮਿਲੇਗਾ ਫਤਹਿ ਕਾ ਤਮਗਾ ਅਕਾਲੀਓ।*
*ਸ੍ਵੈਰਾਜ ਕਾ ਜੋ ਰਾਜ ਹੈ ਆਪਨੇ ਦੇਸ਼ ਮੇਂ,*
*ਹੋਗਾ ਤੁਮ੍ਹਾਰਾ ਹਾਥ ਮੇਂ ਝੰਡਾ ਅਕਾਲੀਓ।*

'ਦਰਪਨ' ਅਖ਼ਬਾਰ ਵਿਚ ਇਕ ਮੁਸਲਮਾਨ ਕਵੀ ਦੀ ਨਜ਼ਮ ਛਪੀ ਸੀ:

*'ਮੁਝੇ ਹੈਰਤ ਹੈ ਕਿ ਕਿਉਂ ਗਿਰ ਨਾ ਪੜਾ ਤੂੰ ਚਕਰਾ ਕਰ,*
*ਜ਼ੁਲਮ ਜਬ ਹੋਤੇ ਹੂਏ ਦੇਖੇ ਨਿਰਾਲਾ ਤੂ ਨੇ।*
*ਕੌਮ ਕੇ ਹਾਥ ਲਰਜ਼ਨੇ ਥੇ ਆਕਾਲੀ ਸ਼ਾਬਾਸ਼,*
*ਖ਼ੂਬ ਸ੍ਵੈਰਾਜੀਏ ਕੋ ਝੰਡੇ ਕੋ ਸੰਭਾਲਾ ਤੂ ਨੇ।'*

ਇਸ ਮੋਰਚੇ ਦੀ ਦਰਦਨਾਕ ਝਾਕੀ ਨੂੰ ਬਿਆਨ ਕਰਦਿਆਂ ਸਰੀਰ ਦੇ ਲੂ-ਕੰਡੇ ਖੜ੍ਹੇ ਹੋ ਜਾਂਦੇ ਹਨ ਕਿ ਕਿਸ ਤਰ੍ਹਾਂ ਅਕਾਲੀ ਸਿੰਘਾਂ ਵੱਲੋਂ ਇਹ ਅਸਹਿ ਅਤੇ ਅਕਹਿ ਤਸੀਹੇ ਸਹਿ ਕੇ ਸਮੁੱਚੇ ਸੰਸਾਰ ਅੰਦਰ ਇਕ ਮਿਸਾਲ ਪੈਦਾ ਕਰ ਦਿੱਤੀ। ਇਸ ਪਿੱਛੇ ਅਕਾਲੀ ਸਿੰਘਾਂ ਵੱਲੋਂ ਗੁਰੂ ਸਾਹਿਬ ਅੱਗੇ ਕੀਤੀ ਅਰਦਾਸ ਅਤੇ ਪ੍ਰਣ ਸੀ, ਜਿਸ ਨੂੰ ਤੋੜ ਨਿਭਾਉਣ ਵਿਚ ਉਹ ਆਪਣੀ ਸ਼ਾਨ ਸਮਝਦੇ ਸਨ। ਦੂਜਾ ਉਨ੍ਹਾਂ ਸਾਹਮਣੇ ਆਪਣੇ ਤੋਂ ਪਹਿਲਾਂ ਤੋਂ ਹੋ ਚੁੱਕੇ ਸ਼ਹੀਦਾਂ ਵੱਲੋਂ ਸਿਰਜਿਆ ਇਤਿਹਾਸ ਸੀ, ਜਿਸ ਤੋਂ ਉਨ੍ਹਾਂ ਨੂੰ ਇਹ ਪ੍ਰੇਰਨਾ ਮਿਲੀ ਕਿ ਸਿੱਖੀ ਦਾ ਮਾਰਗ ਹੀ ਸ਼ਹੀਦੀ ਦਾ ਮਾਰਗ ਹੈ, ਜਿਸ ਉੱਪਰ ਸਿੱਖ ਨੇ ਸ਼ਹੀਦੀ ਦੇ ਅੱਗੇ ਹੋ ਕੇ ਚੱਲਣਾ ਹੈ ਅਤੇ ਮੌਤ ਨੂੰ ਜਿੱਤਣ ਤੋਂ ਪਹਿਲਾਂ ਉਸ ਨੂੰ ਮਖੌਲ ਕਰਨ ਦੀ ਜਾਚ ਹਰ ਸਿੱਖ ਨੂੰ ਸਿੱਖ ਲੈਣੀ ਚਾਹੀਦੀ ਹੈ।

**ਸ੍ਰੋਤ ਸਮੱਗਰੀ :**

*੧. ਰੋਜ਼ਨਾਮਚਾ ਮੋਰਚਾ ਗੁਰੂ ਕਾ ਬਾਗ—ਸੰਪਾਦਕ, ਡਾ. ਗੁਰਦੇਵ ਸਿੰਘ ਸਿੱਧੂ*
*੨. ਅਕਾਲੀ ਲਹਿਰ—ਗਿਆਨੀ ਪ੍ਰਤਾਪ ਸਿੰਘ*
*੩. ਅਕਾਲੀ ਮੋਰਚੇ ਅਤੇ ਝੱਬਰ—ਸ. ਨਰੈਣ ਸਿੰਘ ਐਮ.ਏ.*
*੪. ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ (੧੯੨੦-੧੯੨੫)—ਉਹੀ*
*੫. ਮੋਰਚਾ ਗੁਰੂ ਕਾ ਬਾਗ—ਟ੍ਰੈਕਟ ਨੰ: ੭, ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ।* ■

# ਸਿੱਖ ਧਰਮ ਦੀਆਂ ਖ਼ੂਬੀਆਂ

*-ਡਾ. ਰਮਿੰਦਰ ਕੌਰ**

ਸਿੱਖ ਧਰਮ ਸਭ ਦਾ ਭਲਾ ਮੰਗਣ ਵਾਲਾ ਧਰਮ ਹੈ। ਸਿੱਖ ਕਦੀ ਵੀ ਕਿਸੇ ਦਾ ਬੁਰਾ ਆਪਣੇ ਮਨ ਵਿਚ ਨਹੀਂ ਚਿਤਵ ਸਕਦਾ। ਸਿੱਖ ਧਰਮ ਇਕ ਨਿਵੇਕਲਾ ਧਰਮ ਹੈ। ਇਹ ਇਕ ਵਿਗਿਆਨਕ ਧਰਮ ਹੈ। ਇਸ ਦੀਆਂ ਨਿਮਨ-ਲਿਖਤ ਖ਼ੂਬੀਆਂ ਹਨ:

**੧. ਸਿੱਖ ਧਰਮ ਅੰਤਰਰਾਸ਼ਟਰੀ ਧਰਮ ਹੈ:** ਸਿੱਖ ਧਰਮ ਦੇਸ਼ ਕਾਲ ਦੀਆਂ ਹੱਦਾਂ ਨੂੰ ਨਹੀਂ ਮੰਨਦਾ। ਉਸ ਵਾਸਤੇ ਤਾਂ ਸਾਰੀ ਖਲਕਤ ਹੀ ਉਸ ਕਰਤਾਰ ਦੀ ਰਚਨਾ ਹੈ। ਉਸ ਵਾਸਤੇ ਕੋਈ ਵੀ ਮੁਲਕ ਵਾਸੀ ਗ਼ੈਰ ਨਹੀਂ ਕਿਉਂਕਿ ਸਭ ਇਕ ਪਿਤਾ ਦੀ ਸੰਤਾਨ ਹਨ। ਜਿਵੇਂ:

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ (ਪੰਨਾ ੧੨੯੯)*

**੨. ਸਿੱਖ ਧਰਮ ਦੇ ਦਸ ਗੁਰੂ ਸਾਹਿਬਾਨ :** ਸਿੱਖ ਧਰਮ ਦੀ ਵਿਲੱਖਣਤਾ ਹੈ ਕਿ ਇਸ ਦੇ ਦਸ ਗੁਰੂ ਸਾਹਿਬਾਨ ਹਨ। ਇਨ੍ਹਾਂ ਦਸ ਗੁਰੂ ਸਾਹਿਬਾਨ ਦੀ ਜੋਤਿ ਇਕ ਹੈ।

**੩. ਸ੍ਰੀ ਗੁਰੂ ਨਾਨਕ ਦੇਵ ਜੀ ਸਿੱਖ ਧਰਮ ਦੇ ਮੋਢੀ ਗੁਰੂ :** ਸਿੱਖ ਧਰਮ ਦੀ ਬੁਨਿਆਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖੀ। ਸ੍ਰੀ ਗੁਰੂ ਨਾਨਕ ਦੇਵ ਜੀ ਸਿੱਖ ਧਰਮ ਦੇ ਪਹਿਲੇ ਗੁਰੂ ਸਾਹਿਬਾਨ ਹਨ।

**੪. ਜਾਤ-ਪਾਤ ਦੀ ਵਿਰੋਧਤਾ :** ਸਿੱਖ ਧਰਮ ਵਿਚ ਜਾਤ-ਪਾਤ ਲਈ ਕੋਈ ਥਾਂ ਨਹੀਂ ਹੈ ਕਿਉਂਕਿ ਗੁਰੂ ਕਲਗੀਧਰ ਨੇ ਖੰਡੇ-ਬਾਟੇ ਦਾ ਅੰਮ੍ਰਿਤ ਛਕਾ ਕੇ ਜਾਤ-ਪਾਤ ਦੇ ਵਖਰੇਵੇਂ ਨੂੰ ਦੂਰ ਕਰਕੇ ਸਭ ਨੂੰ ਖਾਲਸਾ ਸਜਾ ਦਿੱਤਾ। ਗੁਰਬਾਣੀ ਦਾ ਫ਼ਰਮਾਨ ਹੈ:

*ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥*
*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥ (ਪੰਨਾ ੧੩੩੦)*

**੫. ਨਿਸ਼ਾਨ ਸਾਹਿਬ ਦੀ ਮਹਾਨਤਾ :** ਨਿਸ਼ਾਨ ਫ਼ਾਰਸੀ ਦਾ ਸ਼ਬਦ ਹੈ, ਜਿਸ ਦਾ ਅਰਥ ਹੈ ਝੰਡਾ, ਚਿੰਨ੍ਹ, ਧ੍ਵਜ। ਸਿੰਘਾਂ ਦੇ ਸਿਰ 'ਤੇ ਖੜਗ ਦਾ ਚਿੰਨ੍ਹ ਹੋਇਆ ਕਰਦਾ ਹੈ ਅਤੇ ਫਰਹਰਾ ਬਸੰਤੀ ਕੇਸਰੀ ਰੰਗ ਦਾ। ਇਸ ਨੂੰ ਸਤਿਕਾਰ ਨਾਲ ਝੰਡਾ ਸਾਹਿਬ ਅਰਥਾਤ ਨਿਸ਼ਾਨ ਸਾਹਿਬ ਵੀ ਕਿਹਾ ਜਾਂਦਾ ਹੈ। ਸਿੱਖ ਇਤਿਹਾਸ ਵਿਚ ਲਿਖਿਆ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਨਿਸ਼ਾਨ ਸਾਹਿਬ ਦਾ ਰਿਵਾਜ ਚਾਲੂ ਕੀਤਾ ਸੀ। ਨਿਸ਼ਾਨ ਉਤਲੇ ਸਾਰੇ ਸ਼ਸਤਰਾਂ (ਚੱਕਰ, ਖੰਡਾ, ਕ੍ਰਿਪਾਨ) ਦੇ ਚਿੰਨ੍ਹ ਸ਼ਕਤੀ ਅਤੇ ਦੁਰਜਨਾਂ ਦੇ ਵਿਨਾਸ਼ ਦੇ ਪ੍ਰਤੀਕ ਹਨ ਅਤੇ ਬਸੰਤੀ ਫਰਹਰਾ ਭਗਤੀ ਦਾ ਪ੍ਰਤੀਕ ਹੈ।

**੬. ਰਹਿਤ ਮਰਯਾਦਾ :** ਰਹਿਤ ਮਰਯਾਦਾ ਤੋਂ ਭਾਵ ਉਹ ਨਿਯਮ ਹਨ, ਜਿਨ੍ਹਾਂ ਦੀ ਪਾਲਣਾ ਕਰਦੇ ਹੋਏ ਗੁਰਬਾਣੀ ਨੂੰ ਸਮਝਣਾ, ਮੰਨਣਾ ਤੇ ਉਸ ਅਨੁਸਾਰ ਜੀਵਨ ਜੀਊਣਾ

* *ਅਕਾਲ ਡਿਗਰੀ ਕਾਲਜ ਲੜਕੀਆਂ, ਸੰਗਰੂਰ।*

ਹੈ। ਜਿਵੇਂ:

*– ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*(ਪੰਨਾ ੩੦੫)*

*– ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥ (ਪੰਨਾ ੯੨੦)*

**੭. ਸਿੱਖ ਧਰਮ ਦੀ ਵਿਲੱਖਣਤਾ—ਗੁਰੂ ਕਾ ਲੰਗਰ :** ਅਤਿਆਚਾਰ, ਜ਼ੁਲਮ, ਊਚ-ਨੀਚ, ਅਮੀਰੀ-ਗਰੀਬੀ ਦਾ ਖ਼ਾਤਮਾ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਗਤ ਤੇ ਪੰਗਤ ਦੀ ਨੀਂਹ ਰੱਖੀ। ਪੰਗਤ ਵਿਚ ਬੈਠ ਕੇ ਬਿਨਾਂ ਕਿਸੇ ਵਿਤਕਰੇ ਦੇ ਪ੍ਰਸ਼ਾਦ ਲੰਗਰ ਛਕਣ ਦੀ ਸਿੱਖ ਧਰਮ ਵਿਚ ਬਹੁਤ ਮਹਾਨਤਾ ਹੈ। ਇਕ ਸੱਚੇ ਸਿੱਖ ਦਾ ਫਰਜ਼ ਬਣਦਾ ਹੈ ਕਿ ਆਪ ਕਮਾਵੇ, ਰੱਜ ਕੇ ਖਾਵੇ ਤੇ ਲੋੜ ਪੈਣ 'ਤੇ ਲੋੜਵੰਦਾਂ ਦੀ ਸਹਾਇਤਾ ਕਰੇ। ਜਿਵੇਂ:

*ਕਿਰਤਿ ਵਿਰਤਿ ਕਰਿ ਧਰਮੁ ਦੀ ਲੈ ਪ੍ਰਸ਼ਾਦਿ ਆਣਿ ਵਰਤੰਦਾ।*
*ਗੁਰਸਿਖਾਂ ਨੂੰ ਦੇਇ ਕਰਿ ਪਿਛੋਂ ਬਚਿਆ ਆਪਿ ਖਵੰਦਾ। (ਭਾਈ ਗੁਰਦਾਸ ਜੀ)*

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਵਿਖੇ ਸਰੀਰਕ ਮਜ਼ਬੂਤੀ ਲਈ 'ਮੱਲ ਅਖਾੜੇ' ਕਾਇਮ ਕੀਤੇ। ਆਤਮਿਕ ਖੁਰਾਕ ਤੇ ਸਰੀਰਕ ਖੁਰਾਕ ਦੀ ਪੂਰਤੀ ਲਈ ਦੋ ਮਹਾਨ ਲੰਗਰ ਜਾਰੀ ਰੱਖੇ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰ ਸਬਦਿ ਦਾ ਲੰਗਰ ਤੇਜ਼ੀ ਨਾਲ ਮਨੁੱਖਤਾ ਵਿਚ ਵਰਤਾਉਣਾ ਸ਼ੁਰੂ ਕੀਤਾ:

*ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥*
*ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ॥ (ਪੰਨਾ ੯੬੭)*

**੮. ਕੀਰਤਨ :** ਕੀਰਤਨ ਉਸ ਗਾਇਨ ਨੂੰ ਕਹਿੰਦੇ ਹਨ, ਜਿਸ ਵਿਚ ਗੁਰੂ-ਘਰ ਦੀ ਕੀਰਤੀ ਗਾਈ ਜਾਵੇ। ਕੀਰਤਨ ਸਿੱਖ ਧਰਮ ਦਾ ਇਕ ਖਾਸ ਅੰਗ ਹੈ। ਗੁਰੂ ਜੀ ਨੇ ਫ਼ਰਮਾਇਆ ਹੈ:

*ਕੀਰਤਨੁ ਨਿਰਮੋਲਕ ਹੀਰਾ॥ (ਪੰਨਾ ੮੯੩)*

ਆਤਮਿਕ ਸ਼ਾਂਤੀ ਲਈ ਪਾਵਨ ਗੁਰਬਾਣੀ ਦਾ ਕੀਰਤਨ ਬਹੁਤ ਜ਼ਰੂਰੀ ਹੈ। ਸਿੱਖ ਧਰਮ ਦੇ ਲਗਭਗ ਸਾਰੇ ਸੰਸਕਾਰਾਂ ਵਿਚ ਕੀਰਤਨ ਦਾ ਭਾਗ ਹੁੰਦਾ ਹੈ। ਸਾਰੇ ਕਰਮਾਂ ਵਿੱਚੋਂ ਇਸ ਨੂੰ ਮੁਖ ਮੰਨਿਆ ਜਾਂਦਾ ਹੈ:

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥ (ਪੰਨਾ ੬੪੨)*

ਪਰ ਇਹ ਗੱਲ ਧਿਆਨ ਦੇਣ ਯੋਗ ਹੈ ਕਿ ਸਿੱਖ ਸੰਗਤ ਵਿਚ ਰਾਗ ਦੁਆਰਾ ਕੀਰਤਨ ਦੀ ਮਰਯਾਦਾ ਕਾਇਮ ਕੀਤੀ ਗਈ ਹੈ।

**੯. ਦਸਵੰਧ :** ਹਰ ਸਿੱਖ ਲਈ ਇਹ ਅਸੂਲ ਹੈ ਕਿ ਉਹ ਆਪਣੀ ਕਿਰਤ ਕਮਾਈ ਵਿੱਚੋਂ ਦਸਵਾਂ ਹਿੱਸਾ ਦਾਨ-ਪੁੰਨ ਕਰੇ ਭਾਵ ਆਪਣੀ ਕਿਰਤ ਕਮਾਈ ਨੂੰ ਵੰਡ ਕੇ ਛਕੇ। ਇਸ ਵੰਡ ਕੇ ਛਕਣ ਦੇ ਅਸੂਲ ਦੀ ਪ੍ਰੋੜ੍ਹਤਾ ਹਿਤ ਦਸਵੰਧ ਕੱਢਣ ਦੀ ਰੀਤ ਸਿੱਖ ਗੁਰੂ

ਸਾਹਿਬਾਨ ਨੇ ਸਿੱਖ ਧਰਮ ਵਿਚ ਪ੍ਰਚੱਲਤ ਕੀਤੀ। ਦਸਵੰਧ ਬਾਰੇ ਮੁਖੀ ਸਿੱਖਾਂ ਦੁਆਰਾ ਰਚੇ ਗਏ ਰਹਿਤਨਾਮਿਆਂ ਵਿਚ ਵੀ ਗਵਾਹੀਆਂ ਮਿਲਦੀਆਂ ਹਨ:-

*ਜੋ ਆਪਣੀ ਕਛੁ ਕਰਹੁ ਕਮਾਈ। ਗੁਰੁ ਹਿਤ ਦੇਹੁ ਦਸਵੰਧ ਬਨਾਈ।*

*(ਰਹਿਤਨਾਮਾ ਭਾਈ ਨੰਦ ਲਾਲ ਜੀ)*

**੧੦. ਵਾਹਿਗੁਰੂ ਜੀ ਕਾ ਖਾਲਸਾ-ਵਾਹਿਗੁਰੂ ਜੀ ਕੀ ਫਤਹਿ:**

*ਵਾਹਿਗੁਰੂ ਨਿੱਤ ਬਚਨ ਉਚਾਰੈ। ਵਾਹਿਗੁਰੂ ਕੋ ਹਿਰਦੈ ਧਾਰੈ।*
*ਆਗੈ ਆਵਤ ਸਿੰਘ ਜੋ ਪਾਵੈ। ਵਾਹਿਗੁਰੂ ਕੀ ਫਤਹਿ ਬੁਲਾਵੈ।*

*(ਭਾਈ ਦੇਸਾ ਸਿੰਘ ਜੀ)*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਇਕ ਪੰਥ-ਪ੍ਰਵਾਨਿਤ ਰਹਿਤ ਮਰਯਾਦਾ ਵੀ ਸਿੱਖਾਂ ਦੇ ਸਮਾਜਿਕ ਤੇ ਧਾਰਮਿਕ ਨਿਯਮਾਂ ਨੂੰ ਸਪਸ਼ਟ ਕਰਨ ਲਈ ਛਾਪੀ ਹੋਈ ਹੈ। ਉਸ ਵਿੱਚੋਂ ਵੀ ਉੱਪਰ ਲਿਖੇ ਅਨੁਸਾਰ ਸਪਸ਼ਟ ਕੀਤਾ ਹੈ ਕਿ ਖਾਲਸਾ ਆਪਣੇ ਆਮ ਜੀਵਨ ਵਿਚ ਆਪੋ ਵਿਚ ਮਿਲਣ- ਗਿਲਣ ਸਮੇਂ ਫਤਹਿ ਬੁਲਾਏ। ਫਤਹਿ ਦਾ ਨਾਹਰਾ ਆਪਣੇ ਆਪ ਵਿਚ ਬੜਾ ਚੜ੍ਹਦੀ ਕਲਾ ਵਾਲਾ ਹੈ।

**੧੧. ਇਸਤਰੀ ਦੀ ਮਹਾਨਤਾ :** ਪਹਿਲਾਂ ਇਸਤਰੀ ਨੂੰ ਨੀਚ ਸਮਝਿਆ ਜਾਂਦਾ ਸੀ। ਜਦੋਂ ਘਰ ਵਿਚ ਲੜਕੀ ਜਨਮ ਲੈਂਦੀ ਸੀ ਤਾਂ ਮਾੜਾ ਸ਼ਗਨ ਗਿਣਿਆ ਜਾਂਦਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤਰੀ ਨੂੰ ਮਾਣ ਤੇ ਸਤਿਕਾਰ ਦਿੱਤਾ ਤੇ ਆਪ ਨੇ ਕਿਹਾ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

**੧੨. ਅਰਦਾਸ :** ਸਿਰਦਾਰ ਕਪੂਰ ਸਿੰਘ ਨੇ ਲਿਖਿਆ ਹੈ ਕਿ ਅਰਦਾਸ ਸੰਸਕ੍ਰਿਤ ਦੇ ਸ਼ਬਦ ਅਰਦ-ਆਸ ਤੋਂ ਹੈ, ਜਿਸ ਦੇ ਅਰਥ ਹਨ ਮਨੋਕਾਮਨਾ। ਅਰਦਾਸ ਨਾਲ ਮਨ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ ਤੇ ਆਦਮੀ ਮਹਿਸੂਸ ਕਰਦਾ ਹੈ ਕਿ ਉਹ ਆਪਣੇ ਤੋਂ ਵੱਡੀ ਕਿਸੇ ਸ਼ਕਤੀ ਨਾਲ ਜੁੜਿਆ ਹੈ। ਸਿੱਖ ਧਰਮ ਵਿਚ ਅਰਦਾਸ ਦੀ ਬਹੁਤ ਮਹਾਨਤਾ ਹੈ। ਹਰ ਕਾਰਜ ਦੇ ਅਰੰਭ ਸਮੇਂ ਤੇ ਸੰਪੂਰਨ ਹੋਣ 'ਤੇ ਸਿੱਖ ਪਰਮਾਤਮਾ ਦੇ ਸ਼ੁਕਰਾਨੇ ਵਜੋਂ ਅਰਦਾਸ ਕਰਦਾ ਹੈ। ਸਿੱਖੀ ਦਾ ਵਿਸ਼ਵਾਸ ਹੈ ਕਿ ਇਕ ਚਿਤ ਇਕ ਮਨ ਹੋ ਕੇ ਕੀਤੀ ਅਰਦਾਸ ਕਦੇ ਨਿਹਫ਼ਲ ਨਹੀਂ ਜਾਂਦੀ ਫਿਰ ਵੀ ਅਰਦਾਸ ਕਰਨਾ ਮਨੁੱਖ ਦਾ ਫਰਜ਼ ਹੈ, ਉਸ ਨੂੰ ਪੂਰਾ ਕਰਨਾ ਵਾਹਿਗੁਰੂ ਦੀ ਮਰਜ਼ੀ ਹੈ।

*- ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥* *(ਪੰਨਾ ੧੦੯੩)*

*- ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।*

ਅਰਦਾਸ ਵਾਹਿਗੁਰੂ, ਗੁਰੂ, ਸ਼ਹੀਦਾਂ, ਭਗਤਾਂ, ਸੰਤਾਂ, ਗੁਰਦੁਆਰਿਆਂ ਤੇ ਪੰਥਕ ਜਥੇਬੰਦੀ ਨਾਲ ਜੋੜਦੀ ਹੈ। ਅਰਦਾਸ ਕਰਦੇ ਵਕਤ ਸਾਡਾ ਮਨ ਪਵਿੱਤਰ ਹੋ ਹੋ ਕੇ ਵਾਹਿਗੁਰੂ ਅਤੇ ਗੁਰੂ ਨਾਲ ਜੁੜ ਜਾਂਦਾ ਹੈ।

**੧੩. ਅੰਮ੍ਰਿਤ ਵੇਲਾ :** ਸਿੱਖ ਧਰਮ ਵਿਚ ਅੰਮ੍ਰਿਤ ਵੇਲੇ ਦੀ ਬਹੁਤ ਮਹਾਨਤਾ ਹੈ।

ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਵੇਲੇ ਉੱਠਣ ਦੀ ਮਹਾਨਤਾ ਨੂੰ ਇਸ ਤਰ੍ਹਾਂ ਦਰਸਾਇਆ ਹੈ:

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*(ਪੰਨਾ ੩੦੫)*

ਅੰਮ੍ਰਿਤ ਵੇਲਾ ਐਸਾ ਸਮਾਂ ਹੈ ਜਿਸ ਸਮੇਂ ਮਨੁੱਖ ਦਾ ਮਨ ਇਕਾਗਰ ਹੁੰਦਾ ਹੈ ਤੇ ਪਰਮਾਤਮਾ ਦੀ ਯਾਦ ਵਿਚ ਸਹਿਜੇ ਹੀ ਜੁੜ ਜਾਂਦਾ ਹੈ।

**੧੪. ਸਤਸੰਗਤਿ :** ਸਿੱਖ ਧਰਮ ਵਿਚ ਸਤਸੰਗਤਿ ਨੂੰ ਸਿੱਖੀ ਆਚਰਣ ਦਾ ਥੰਮ੍ਹ ਕਰਕੇ ਮੰਨਿਆ ਗਿਆ ਹੈ। ਬਗੈਰ ਸਤਸੰਗਤਿ ਦੇ ਸਿੱਖੀ ਜੀਵਨ ਦੀ ਉਸਾਰੀ ਹੋ ਹੀ ਨਹੀਂ ਸਕਦੀ। ਹਰ ਸਿੱਖ ਅਰਦਾਸ ਵਿਚ ਇਹੀ ਮੰਗ ਕਰਦਾ ਹੈ:

*ਸੇਈ ਗੁਰਮੁਖ ਪਿਆਰੇ ਮੇਲ ਜਿਨ੍ਹਾਂ ਮਿਲਿਆ ਤੇਰਾ ਨਾਮ ਚਿਤ ਆਵੈ।*

ਗੁਰਮੁਖ ਪਿਆਰਿਆਂ ਦੇ ਇਕੱਠ ਦਾ ਨਾਮ ਹੀ ਸਤਿਸੰਗਤਿ ਹੈ, ਜਿਥੇ ਮਿਲ ਕੇ ਪ੍ਰਭੂ ਦੇ ਨਾਮ ਦੀ ਅਰਾਧਨਾ ਕੀਤੀ ਜਾਂਦੀ ਹੈ। ਸਤਿ ਸੰਗਤ ਉਹੋ ਹੀ ਹੈ, ਜਿਥੇ ਕੇਵਲ ਪ੍ਰਭੂ ਦੇ ਨਾਮ ਦੀ ਚਰਚਾ ਕੀਤੀ ਜਾਵੇ। ਪ੍ਰਭੂ ਦਾ ਹੁਕਮ ਮੰਨਿਆ ਜਾਵੇ ਤੇ ਪ੍ਰਭੂ ਕੌਣ ਹੈ ਬਾਰੇ ਵਿਚਾਰ ਕੀਤੀ ਜਾਵੇ?

**੧੫. ਨਿਸ਼ਕਾਮ ਸੇਵਾ :** ਸੇਵਾ ਤੇ ਸਿਮਰਨ ਸਿੱਖ ਧਰਮ ਦੇ ਦੋ ਵੱਡੇ ਮਹਾਨ ਥੰਮ੍ਹ ਹਨ। ਜੋ ਰੁਤਬਾ ਸੇਵਾ ਨੂੰ ਸਿੱਖ ਧਰਮ ਵਿਚ ਪ੍ਰਾਪਤ ਹੈ, ਉਹ ਸ਼ਾਇਦ ਹੀ ਹੋਰ ਕਿਤੇ ਹੋਵੇ। ਸਤਿਗੁਰਾਂ ਨੇ ਨਾ ਕੇਵਲ ਸਿੱਖ ਨੂੰ ਹੀ ਵਿਸ਼ਵ ਦਾ ਸੇਵਕ ਬਣਾਇਆ ਹੈ ਸਗੋਂ ਆਪ ਵੀ ਉੱਚ ਭਾਵੀ ਪੱਧਰ ਉੱਤੇ ਆਦਰਸ਼ ਸੇਵਕ ਬਣ ਕੇ ਦੱਸਿਆ। ਰੱਬ ਦੀ ਦਰਗਾਹ ਵਿਚ ਤਾਂ ਹੀ ਮਾਣ ਵਾਲਾ ਸਥਾਨ ਪ੍ਰਾਪਤ ਹੋ ਸਕਦਾ ਹੈ ਜੇਕਰ ਗੁਰੂ ਦਾ ਸਿੱਖ ਬਿਨਾਂ ਕਿਸੇ ਵਿਤਕਰੇ ਦੇ ਰੱਬ ਦੇ ਬੰਦਿਆਂ ਦੀ ਸੇਵਾ ਕਰੇ। ਜਿਵੇਂ ਗੁਰਬਾਣੀ ਅੰਦਰ ਦਰਜ ਹੈ:

*ਵਿਚਿ ਦੁਨੀਆ ਸੇਵ ਕਮਾਈਐ॥ (ਪੰਨਾ ੨੬)*

ਗੁਰੂ ਜੀ ਅਨੁਸਾਰ ਸੇਵਕ ਨੇ ਇਹ ਸੇਵਾ ਨਿਸ਼ਕਾਮ ਤੇ ਨਿਹਕਪਟ ਹੋ ਕੇ ਕਰਨੀ ਹੈ। ਜਿਵੇਂ ਫ਼ਰਮਾਨ ਹੈ:

- *ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥ (ਪੰਨਾ ੨੬੬)*
- *ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ॥ (ਪੰਨਾ ੮੬੧)*
- *ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥ (ਪੰਨਾ ੪੭੫)*

**੧੬. ਕੁਰਬਾਨੀ ਦੀ ਭਾਵਨਾ :** ਸਿੱਖ ਲਈ ਜਿੱਥੇ ਈਸ਼ਵਰ ਭਗਤੀ, ਗੁਰੂ ਸੇਵਾ, ਸੰਗਤ ਤੇ ਜਥੇਬੰਦੀ ਆਦਿ ਗੁਣ ਹੁੰਦੇ ਹਨ, ਉਥੇ ਉਸ ਅੰਦਰ ਆਪਣੇ ਆਪ ਨੂੰ ਆਪਣੇ ਧਰਮ ਤੋਂ ਕੁਰਬਾਨ ਕਰਨ ਦਾ ਗੁਣ ਵੀ ਸ਼ਾਮਲ ਹੈ। ਸਿੱਖੀ ਦਾ ਅਰੰਭ ਹੀ ਕੁਰਬਾਨੀ

ਤੋਂ ਹੁੰਦਾ ਹੈ। ਸਿੱਖ ਦਾ ਮਤਲਬ ਹੈ ਆਪਣਾ ਆਪ ਮਿਟਾ ਕੇ ਗੁਰੂ ਵਿਚ ਲੀਨ ਹੋਣਾ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਸ੍ਰੀ ਗੁਰੂ ਅਮਰਦਾਸ ਜੀ ਫ਼ਰਮਾਉਂਦੇ ਹਨ:

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥* *(ਪੰਨਾ ੯੧੮)*

**੧੭. ਚੜ੍ਹਦੀ ਕਲਾ :** ਚੜ੍ਹਦੀ ਕਲਾ ਸਿੱਖੀ ਦਾ ਇਕ ਸੰਕੇਤਕ ਸ਼ਬਦ ਹੈ। ਇਹ ਅਰਦਾਸ ਦੇ ਅੰਤ ਵਿਚ ਵਰਤਿਆ ਜਾਂਦਾ ਹੈ। ਇਸ ਦਾ ਭਾਵ ਹੈ ਵਾਹਿਗੁਰੂ ਨਾਲ ਜੁੜ ਕੇ ਉਹ ਸ਼ਕਤੀ ਹਾਸਲ ਕਰਨੀ ਜਿਸ ਨਾਲ ਮਨੁੱਖ ਦੁੱਖ-ਸੁਖ ਤੇ ਹਰ ਹਾਲਤ ਵਿਚ ਉਤਸ਼ਾਹੀ, ਆਸ਼ਾਵਾਦੀ ਤੇ ਦ੍ਰਿੜ੍ਹ ਵਿਸ਼ਵਾਸੀ ਹੋ ਕੇ ਕੰਮ ਕਰੇ। ਸਿੱਖੀ ਨੇ ਇਹ ਮੰਨਿਆ ਹੈ ਕਿ ਮਨੁੱਖ ਸਾਰੀਆਂ ਜੂਨਾਂ ਤੋਂ ਉੱਤਮ ਹੈ ਪਰ ਸਾਰੀਆਂ ਸ਼ਕਤੀਆਂ ਦਾ ਕੇਂਦਰ ਨਹੀਂ। ਨਾ ਹੀ ਇਸ ਦਾ ਮਨ ਆਪਣੇ ਆਪ ਚੜ੍ਹਦੀ ਕਲਾ ਵਿਚ ਰਹਿ ਸਕਦਾ ਹੈ; ਇਸ ਲਈ 'ਨਾਨਕ ਨਾਮ ਚੜ੍ਹਦੀ ਕਲਾ' ਕਿਹਾ ਜਾਂਦਾ ਹੈ।

**੧੮. ਦ੍ਰਿੜ੍ਹਤਾ :** ਕਿਸੇ ਕੰਮ ਨੂੰ ਪੂਰਾ ਕਰਨ ਦਾ ਸੰਕਲਪ ਕਰਨਾ ਅਤੇ ਫਿਰ ਸੌ ਔਕੜਾਂ ਦੇ ਹੁੰਦਿਆਂ ਵੀ ਉਸ ਨੂੰ ਪੂਰਾ ਕਰ ਕੇ ਛੱਡਣਾ ਇਹ ਦ੍ਰਿੜ੍ਹਤਾ ਹੈ। ਇਹ ਐਸਾ ਗੁਣ ਹੈ ਕਿ ਇਸ ਬਿਨਾਂ ਕੋਈ ਕੌਮ ਜਿਊਂਦੀ ਨਹੀਂ ਰਹਿ ਸਕਦੀ। ਸਿੱਖ ਕੌਮ ਵਿਚ ਦ੍ਰਿੜ੍ਹਤਾ ਬਹੁਤ ਵਧ ਕੇ ਹੈ, ਇਸ ਲਈ ਕਿਹਾ ਜਾ ਸਕਦਾ ਹੈ ਕਿ ਜਿਸ ਕੰਮ ਨੂੰ ਹੱਥ ਪਾ ਬਹਿਣਗੇ ਉਸ ਨੂੰ ਪੂਰਾ ਕਰਕੇ ਹੀ ਛੱਡਣਗੇ।

**੧੯. ਕੁਰਬਾਨੀ ਭਰਿਆ ਇਤਿਹਾਸ :** ਸਿੱਖ ਧਰਮ ਦਾ ਇਤਿਹਾਸ ਕੁਰਬਾਨੀ ਭਰਿਆ ਹੈ। ਜਿਥੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ ਉੱਪਰ ਬਿਠਾ ਕੇ ਸ਼ਹੀਦ ਕੀਤਾ ਗਿਆ, ਉਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਹੀਦ ਕੀਤਾ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦੇ ਧਰਮ ਕੌਮ ਲਈ ਕੁਰਬਾਨ ਹੋ ਗਏ। ਮੁਗ਼ਲਾਂ ਦੇ ਜ਼ੁਲਮਾਂ ਦਾ ਸ਼ਿਕਾਰ ਸਿੱਖ ਧਰਮ ਦੇ ਬੱਚੇ ਅਤੇ ਇਸਤਰੀਆਂ ਬਣੇ। ਆਧੁਨਿਕ ਕਾਲ ਤਕ ਸਿੱਖਾਂ ਨੇ ਦੇਸ਼-ਕੌਮ ਲਈ ਸਭ ਤੋਂ ਵੱਧ ਕੁਰਬਾਨੀਆਂ ਦਿੱਤੀਆਂ ਹਨ। ਕਿਸੇ ਹੋਰ ਕੌਮ ਦਾ ਇਤਿਹਾਸ ਇੰਨੀਆਂ ਕੁਰਬਾਨੀਆਂ ਨਾਲ ਭਰਿਆ ਨਹੀਂ ਹੋਇਆ।

**੨੦. ਸ੍ਰੀ ਗੁਰੂ ਗ੍ਰੰਥ ਸਾਹਿਬ :** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੀ ਬਾਣੀ ਦਰਜ ਹੈ। ਇਸ ਵਿਚ ਬਿਨਾਂ ਜਾਤ, ਧਰਮ ਦੇ ਭਗਤਾਂ ਦੀ ਬਾਣੀ ਦਰਜ ਕੀਤੀ ਗਈ ਹੈ। ਇਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਬਖ਼ਸ਼ੀ ਅਤੇ ਇਹ ਸਿੱਖਾਂ ਦੇ ਪ੍ਰਗਟ ਗੁਰੂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਮੋਲਕ ਖਜ਼ਾਨਾ ਹਨ। ਇਨ੍ਹਾਂ ਦੀ ਮਹਾਨਤਾ ਜੁਗੋ-ਜੁਗ ਅਟੱਲ ਹੈ।

ਉਪਰੋਕਤ ਖ਼ੂਬੀਆਂ ਸਿੱਖ ਧਰਮ ਦੀ ਵਿਲੱਖਣਤਾ ਨੂੰ ਪ੍ਰਗਟਾਉਂਦੀਆਂ ਹਨ। ■

# ਸਿੱਖ ਪੰਥ ਵਿਚ ਨਿਹੰਗ ਸਿੰਘਾਂ ਦਾ ਯੋਗਦਾਨ

*-ਬੀਬਾ ਰਜਿੰਦਰ ਕੌਰ**

ਨਿਹੰਗ ਸਿੰਘਾਂ ਦਾ ਗੁਰੂ-ਘਰ ਨਾਲ ਨਿਕਟਵਰਤੀ ਅਤੇ ਭਾਵਨਾਤਮਕ ਸੰਬੰਧ ਹੈ। ਨਿਹੰਗ ਸਿੰਘਾਂ ਨੇ ਸਮੁੱਚੇ ਸਿੱਖ ਪੰਥ ਦੀ ਹੋਂਦ ਨੂੰ ਕਾਇਮ ਰੱਖਣ ਲਈ ਜੋ ਸੰਘਰਸ਼ ਕੀਤਾ, ਉਹ ਬੇਮਿਸਾਲ ਹੈ। ਇਨ੍ਹਾਂ ਨੇ ਅਠ੍ਹਾਰਵੀਂ ਸਦੀ ਦੇ ਭਿਆਨਕ ਦੌਰ ਵਿਚ ਵਿਦੇਸ਼ੀ ਹਮਲਾਵਰਾਂ ਦਾ ਮੁਕਾਬਲਾ ਬਹੁਤ ਹੀ ਬਹਾਦਰੀ, ਆਤਮ-ਵਿਸ਼ਵਾਸ ਅਤੇ ਦ੍ਰਿੜ੍ਹਤਾ ਨਾਲ ਕੀਤਾ। ਇਸ ਸਮੇਂ ਦੌਰਾਨ ਉਹ ਬਨਵਾਸੀਆਂ ਦੀ ਤਰ੍ਹਾਂ ਜੰਗਲਾਂ ਵਿਚ ਰਹੇ। ਕਈ-ਕਈ ਦਿਨ ਉਨ੍ਹਾਂ ਨੇ ਬਗੈਰ ਕੁਝ ਖਾਧਿਆਂ-ਪੀਤਿਆਂ ਘੋੜਿਆਂ ਦੀਆਂ ਕਾਠੀਆਂ ਉੱਤੇ ਬਤੀਤ ਕੀਤੇ। ਪਰੰਤੂ ਇਨ੍ਹਾਂ ਦੇ ਚਰਿੱਤਰ ਦਾ ਵਿਸ਼ੇਸ਼ ਗੁਣ ਇਹ ਸੀ ਕਿ ਇਨ੍ਹਾਂ ਨੇ ਕਦੇ ਵੀ ਸਿਦਕ ਨਹੀਂ ਹਾਰਿਆ। ਇਨ੍ਹਾਂ ਨੇ ਜ਼ਾਲਮਾਂ ਦੇ ਜ਼ੁਲਮਾਂ ਦਾ ਟਾਕਰਾ ਕਰਨ ਲਈ ਹਰ ਸਮੇਂ ਜਾਰੀ ਰੱਖਿਆ। ਇਨ੍ਹਾਂ ਦਿਨਾਂ ਵਿਚ ਪੰਜਾਬ ਦੇ ਆਮ ਵਸਨੀਕਾਂ ਦੀ ਜੋ ਦਸ਼ਾ ਸੀ ਉਹ ਇਸ ਅਖਾਣ ਤੋਂ ਸਪਸ਼ਟ ਹੋ ਜਾਂਦੀ ਹੈ—'ਖਾਧਾ ਪੀਤਾ ਲਾਹੇ ਦਾ, ਰਹਿੰਦਾ ਅਹਿਮਦ ਸ਼ਾਹੇ ਦਾ।' ਦੂਜੇ ਪਾਸੇ ਨਿਹੰਗ ਸਿੰਘਾਂ ਦੀ ਸੱਚੀ-ਸੁੱਚੀ, ਰਹਿਣੀ-ਬਹਿਣੀ ਅਤੇ ਪਵਿੱਤਰ ਆਚਰਣ ਦੇ ਕਾਰਨ ਹੀ ਇਹ ਕਹਾਵਤ ਮਸ਼ਹੂਰ ਹੋਈ—'ਆਏ ਨੀ ਨਿਹੰਗ, ਬੂਹਾ ਖੋਲ੍ਹ ਦੇ ਨਿਸੰਗ।'

ਜੇਕਰ ਨਿਹੰਗ ਸਿੰਘਾਂ ਦੇ ਅਰੰਭ ਹੋਣ ਦੇ ਸਮੇਂ ਦੇ ਭਾਰਤੀ ਇਤਿਹਾਸ ਵੱਲ ਧਿਆਨ ਦੇਈਏ ਤਾਂ ਉਸ ਸਮੇਂ ਧਰਮ ਨੂੰ ਬਚਾਉਣ ਦਾ ਸਿਰਫ ਇੱਕੋ ਇਕ ਰਸਤਾ ਸੀ ਕਿ ਸ਼ਸਤਰਧਾਰੀ ਹੋ ਕੇ ਧਰਮ ਦੀ ਰੱਖਿਆ ਕੀਤੀ ਜਾਵੇ। ੧੧ਵੀਂ ਸਦੀ ਤੋਂ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਿਆ ਹੋਇਆ ਹਿੰਦੁਸਤਾਨੀ ਸਮਾਜ ਆਪਣੀ ਅਣਖ ਅਤੇ ਗ਼ੈਰਤ ਨੂੰ ਗੁਆ ਚੁੱਕਿਆ ਸੀ। ਜੈਨ ਧਰਮ ਅਤੇ ਬੁੱਧ ਧਰਮ ਦੀਆਂ ਅਹਿੰਸਾਵਾਦੀ ਸਿੱਖਿਆਵਾਂ ਦਾ ਲੋਕਾਂ ਦੀ ਮਾਨਸਿਕਤਾ ਉੱਪਰ ਕਾਫੀ ਪ੍ਰਭਾਵ ਸੀ ਜਿਸ ਕਾਰਨ ਵਿਦੇਸ਼ੀ ਹਮਲਾਵਰ ਹਿੰਦੁਸਤਾਨ ਉੱਪਰ ਨਜਾਇਜ਼ ਕਾਬਜ਼ ਹੋ ਕੇ ਮਨ ਚਾਹੇ ਢੰਗ ਨਾਲ ਹਕੂਮਤ ਕਰ ਰਹੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸਿੱਖ ਗੁਰੂ ਸਾਹਿਬਾਨ ਨੇ ਹਿੰਦੁਸਤਾਨੀਆਂ ਦੀ ਇਸ ਤਰਸਯੋਗ ਹਾਲਤ ਅਤੇ ਹਾਕਮਾਂ ਦੇ ਅਤਿਆਚਾਰੀ ਵਤੀਰੇ ਨੂੰ ਬੜੀ ਨਜ਼ਦੀਕੀ ਤੋਂ ਦੇਖਿਆ ਸੀ। ਸ਼ਾਂਤੀ ਅਤੇ ਅਹਿੰਸਾ ਦੇ ਮਾਰਗ ਉੱਤੇ ਚੱਲਦਿਆਂ ਹੋਇਆਂ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਸ਼ਹਾਦਤਾਂ ਹੋ ਚੁੱਕੀਆਂ ਸਨ। ਹੁਣ ਧਰਮ ਨੂੰ ਬਚਾਉਣ ਦਾ ਇੱਕੋ-ਇਕ ਰਸਤਾ ਹਥਿਆਰ ਉਠਾਉਣਾ ਅਤੇ ਜ਼ਾਲਮਾਂ ਦੇ ਵਿਰੁੱਧ ਜੰਗ-ਏ-ਮੈਦਾਨ

** ਸੰਧੂ ਫਾਰਮ ਹਾਊਸ, ਰਾਮਾਂ ਰੋਡ, ਤਲਵੰਡੀ ਸਾਬੋ, ਜ਼ਿਲ੍ਹਾ ਬਠਿੰਡਾ। ਫੋਨ : ੯੪੧੭੫-੩੯੫੨੫*

ਵਿਚ ਜੂਝਣਾ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਹਿਲਾਂ ਹੀ ਇਸ ਰਸਤੇ ਉੱਪਰ ਚੱਲਣ ਦੀ ਸ਼ੁਰੂਆਤ ਕਰ ਚੁੱਕੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫ਼ਰਮਾਨ ਹੈ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*

*ਹਲਾਲਸਤੁ ਬੁਰਦਨ ਬ ਸ਼ਮਸ਼ੀਰ ਦਸਤ॥*[੧]

ਸੋ ਅਜਿਹੇ ਸਮੇਂ ਵਿਚ ਜ਼ੁਲਮ ਅਤੇ ਜ਼ਾਲਮ ਦਾ ਟਾਕਰਾ ਕਰਨ ਲਈ ਨਿਹੰਗ ਸਿੰਘਾਂ ਦੀ ਸ਼ਸਤਰਧਾਰੀ, ਸੂਰਬੀਰ ਫੌਜ ਦਾ ਅਰੰਭ ਹੋਇਆ।

ਇਨ੍ਹਾਂ ਲਈ 'ਅਕਾਲੀ' ਜਾਂ 'ਨਿਹੰਗ' ਸ਼ਬਦ ਇਸ ਲਈ ਵਰਤਿਆ ਜਾਂਦਾ ਸੀ ਕਿਉਂਕਿ ਇਹ ਇੱਕੋ ਅਕਾਲ 'ਤੇ ਵਿਸ਼ਵਾਸ ਰੱਖਦੇ ਅਤੇ ਕਾਲ ਦੇ ਭੈਅ ਤੋਂ ਮੁਕਤ ਹੋ ਕੇ ਵਿਚਰਦੇ ਸਨ। ਫ਼ਾਰਸੀ ਵਿਚ 'ਨਿਹੰਗ' ਮਗਰਮੱਛ ਦਾ ਵਾਚਕ ਹੈ ਜੋ ਇਕ ਬੜਾ ਹਠੀਲਾ ਜਲ-ਜਾਨਵਰ ਹੈ। ਮਹਾਨ ਕੋਸ਼ ਵਿਚ ਨਿਹੰਗ ਦਾ ਅਰਥ 'ਨਿਹਸ਼ੰਕ' ਅਤੇ 'ਨਿਹਸੰਗ' ਦਿੱਤਾ ਗਿਆ ਹੈ।[੨] 'ਨਿਹਸ਼ੰਕ' ਭਾਵ ਜਿਸ ਨੂੰ ਮੌਤ ਦੀ ਚਿੰਤਾ ਨਹੀਂ ਬਹਾਦਰ, ਦਲੇਰ। 'ਨਿਹਸੰਗ' ਤੋਂ ਭਾਵ ਨਿਰਲੇਪ ਆਤਮਾ ਗਿਆਨੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਭਾਵ ਦਾ ਸ਼ਬਦ ਹੈ:

*ਨਿਰਭਉ ਹੋਇਓ ਭਇਆ ਨਿਹੰਗਾ॥* *(ਪੰਨਾ ੩੯੨)*

ਭਾਈ ਰਤਨ ਸਿੰਘ (ਭੰਗੂ) ਰਚਿਤ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਲਿਖਿਆ ਹੈ:

*ਨਿਹੰਗ ਕਹਾਵੈ ਸੋ ਪੁਰਸ਼ ਦੁਖ ਸੁਖ ਮੰਨੇ ਨ ਅੰਗ।* *(ਸਫ਼ਾ ੪੧੩)*

ਇਸ ਪ੍ਰਕਾਰ ਹੀ ਪਿਆਰਾ ਸਿੰਘ ਪਦਮ ਅਨੁਸਾਰ ਨਿਹੰਗ ਦਾ ਭਾਵ-ਅਰਥ ਨਿਧੜਕ ਤੇ ਨਿਰਭੈ ਵਰਿਆਮ ਯੋਧਾ ਹੈ, ਜੋ ਜੱਕੋ-ਤੱਕੀ ਨੂੰ ਛੱਡ ਕੇ ਇਕਦਮ ਐਕਸ਼ਨ ਕਰਦਾ ਤੇ ਫਿਰ ਪਿਛਾਂਹ ਨਹੀਂ ਹਟਦਾ।[੩] ਇਸ ਤਰ੍ਹਾਂ 'ਨਿਹੰਗ' ਤੋਂ ਭਾਵ ਨਿਰਭੈ, ਨਿਹਸ਼ੰਕ, ਨਿਹਸੰਗ, ਬੇਪਰਵਾਹ ਯੋਧਾ ਹੈ।

ਨਿਹੰਗ ਸਿੰਘਾਂ ਵਿਚ 'ਚਲਦੇ ਵਹੀਰ' ਦਾ ਕੇਂਦਰੀ ਮਹੱਤਵ ਹੈ। ਨਿਹੰਗ ਸਿੰਘਾਂ ਦੇ 'ਚਲਦੇ ਵਹੀਰ' (ਜਿਸ ਨੂੰ ਦਲ ਵੀ ਕਿਹਾ ਜਾਂਦਾ ਹੈ) ਵਿਚ ਸਭ ਤੋਂ ਮੁੱਖ ਸਥਾਨ ਜਥੇਦਾਰ ਦਾ ਹੁੰਦਾ ਹੈ।

ਨਿਹੰਗ ਸਿੰਘ ਜ਼ਿਆਦਾ ਕਰਕੇ ਨੀਲਾ ਬਾਣਾ ਪਹਿਨਦੇ ਹਨ ਅਤੇ ਸਿਰ ਉੱਪਰ ਨੀਲੇ ਜਾਂ ਕੇਸਰੀ ਰੰਗ ਦੀ ਗੋਲ ਦਸਤਾਰ ਬੰਨ੍ਹਦੇ ਹਨ ਜਿਸ 'ਤੇ ਚੱਕਰ, ਚੰਦ ਤੋੜੇ ਅਤੇ ਛੋਟੇ ਸ਼ਸਤਰ ਆਦਿ ਸਜਾਉਂਦੇ ਹਨ। ਇਹ ਸਰਬਲੋਹ ਦੇ ਸ਼ਸਤਰ ਬਹੁਤ ਸ਼ੌਂਕ ਨਾਲ ਰੱਖਦੇ ਹਨ। ਕਈ ਪੁਰਾਤਨ ਸਿੰਘਾਂ ਬਾਰੇ ਕਿਹਾ ਜਾਂਦਾ ਹੈ ਕਿ ਉਨ੍ਹਾਂ ਦੇ ਕਮਰਕੱਸੇ ਸਵਾ-ਸਵਾ ਮਣ ਭਾਰ ਦੇ ਹੋਇਆ ਕਰਦੇ ਸਨ। ਰਹਿਤਨਾਮੇ ਦਾ ਫ਼ਰਮਾਨ ਹੈ:

*ਸੋ ਅਕਾਲੀ ਰੂਪ ਹੈ, ਨੀਲ ਬਸਤ੍ਰ ਪਹਿਰਾਇ।*

*ਜਪੇ ਜਾਪੁ ਗੁਰਬਰ ਅਕਾਲ, ਸਰਬਲੋਹ ਪਹਿਰਾਇ।*[੪]

ਨਿਹੰਗ ਸਿੰਘਾਂ ਦਾ ਜੀਵਨ ਇਕ ਕਠਿਨ ਤਪੱਸਿਆ ਤੋਂ ਘੱਟ ਨਹੀਂ ਹੁੰਦਾ। ਭਾਵੇਂ

ਮੌਸਮ ਕਿਸੇ ਤਰ੍ਹਾਂ ਦਾ ਵੀ ਹੋਵੇ, ਇਹ ਜਦੋਂ ਰਵਾਨਾ ਹੋਣ ਦੀ ਅਰਦਾਸ ਕਰ ਲੈਂਦੇ ਹਨ ਤਾਂ ਫਿਰ ਕਿਸੇ ਵੀ ਹਾਲਤ ਵਿਚ ਰੁਕਦੇ ਨਹੀਂ। ਹਰ ਦੂਜੇ, ਚੌਥੇ ਦਿਨ ਸਥਾਨ (ਪੜਾਅ) ਬਦਲਣਾ, ਹਰੇਕ ਪੜਾਅ 'ਤੇ ਜਾ ਕੇ ਆਪਣਾ ਨਵਾਂ ਲੋਹ-ਲੰਗਰ ਤਿਆਰ ਕਰਨਾ, ਆਪਣੇ ਨਿਤਨੇਮ ਜਾਂ ਰਹਿਤ-ਬਹਿਤ ਵਿਚ ਛੋਟੀ ਜਿਹੀ ਭੁੱਲ ਹੋਣ 'ਤੇ ਵੀ ਤਨਖਾਹ ਲਵਾਉਣਾ ਇਨ੍ਹਾਂ ਦੇ ਜੀਵਨ ਵਿਚ ਸ਼ਾਮਲ ਹੈ।

ਇਨ੍ਹਾਂ ਸੰਤ-ਸਿਪਾਹੀ ਸੂਰਬੀਰਾਂ ਦੀ ਪ੍ਰਸੰਸਾ ਕੇਵਲ ਇਨ੍ਹਾਂ ਦੇ ਸ਼ੁਭ-ਚਿੰਤਕਾਂ ਨੇ ਹੀ ਨਹੀਂ ਕੀਤੀ ਬਲਕਿ ਜੰਗਾਂ-ਯੁੱਧਾਂ ਵਿਚ ਇਨ੍ਹਾਂ ਦੇ ਵਿਰੁੱਧ ਲੜਨ ਵਾਲੇ ਮੁਗ਼ਲ ਹਮਲਾਵਰਾਂ ਦੀਆਂ ਸਮਕਾਲੀ ਰਚਨਾਵਾਂ ਵਿੱਚੋਂ ਵੀ ਇਨ੍ਹਾਂ ਦੇ ਉੱਚੇ ਨੈਤਿਕ ਗੁਣਾਂ ਦਾ ਪ੍ਰਗਟਾਵਾ ਆਪ ਮੁਹਾਰੇ ਹੋਇਆ ਮਿਲਦਾ ਹੈ। ਜਿਵੇਂ ਅਹਿਮਦ ਸ਼ਾਹ ਦੁਰਾਨੀ ਦੇ ੧੭੬੪ ਈ. ਵਿਚ ਹੋਏ ਸਤਵੇਂ ਹਮਲੇ ਦਾ ਹਾਲ ਲਿਖਦਾ ਹੋਇਆ ਕਾਜ਼ੀ ਨੂਰ ਮੁਹੰਮਦ ਲਿਖਦਾ ਹੈ:

*ਸਗਾਂ ਰਾ ਮਗੋ ਸਗ ਕਿ ਹਸਤੰਦ ਸ਼ੇਰ*
*ਬ ਮੈਦਾਨੇ ਮਰਦਾਂ ਚੂੰ ਸ਼ੇਰਾਂ ਦਲੇਰ।*
*ਕਿ ਨ ਕੁਸ਼ੰਦ ਨਮਰਦ ਰਾ ਹੇਚ ਗਾਹ*
*ਗੁਰੇਜ਼ੰਦਾ ਰਾਹਮ ਨਗੀਰੰਦ ਰਾਹ।...*
*ਜਨਾਹਮ ਨ ਬਾਸ਼ਦ ਮਿਆਨੇ ਸਗਾਂ*
*ਨ ਦੁਜ਼ਦੀ ਬਵਦ ਕਾਰੇ ਆਂ ਬਦਰਗਾਂ।...*
*ਕਿ ਜ਼ਾਨੀ ਓ ਸਾਰਕ ਨ ਦਾਰੰਦ ਦੋਸ*
*ਵਗਰ ਫਿਅਲੇ ਸ਼ਾਂ ਜੁਮਲਗੀ ਨ ਨਿਕੋਸਤ।*[੫]

ਭਾਵ : ਇਨ੍ਹਾਂ ਨੂੰ ਸਗ (ਕੁੱਤੇ) ਨ ਕਹੋ, ਇਹ ਤਾਂ ਸ਼ੇਰ ਹਨ ਤੇ ਮਰਦਾਨਗੀ ਦੇ ਮੈਦਾਨ ਵਿਚ ਸ਼ੇਰਾਂ ਤੋਂ ਵੀ ਵੱਧ ਦਲੇਰ ਹਨ। ਇਹ ਬੁਜ਼ਦਿਲ ਨੂੰ ਜੋ ਜੰਗ ਵਿਚ ਹਥਿਆਰ ਸੁੱਟ ਦੇਵੇ, ਨਹੀਂ ਮਾਰਦੇ ਤੇ ਨਾ ਹੀ ਭੱਜੇ ਜਾਂਦੇ ਦਾ ਪਿੱਛਾ ਕਰਦੇ ਅਤੇ ਫੜਦੇ ਹਨ। ਇਨ੍ਹਾਂ 'ਸਗਾਂ' ਵਿਚ ਵਿਭਚਾਰ ਵੀ ਨਹੀਂ ਤੇ ਨਾ ਹੀ ਚੋਰੀ ਦੀ ਆਦਤ ਹੈ। ਇਹ ਤਾਂ ਚੋਰ ਯਾਰ ਨੂੰ ਦੋਸਤ ਹੀ ਨਹੀਂ ਬਣਾਉਂਦੇ।

ਪੰਜਾਬ ਹੀ ਨਹੀਂ ਸਮੁੱਚੇ ਹਿੰਦੁਸਤਾਨ ਨੂੰ ਸਦੀਆਂ ਤੋਂ ਪਈਆਂ ਹੋਈਆਂ ਗ਼ੁਲਾਮੀ ਦੀਆਂ ਜ਼ੰਜੀਰਾਂ ਤੋਂ ਮੁਕਤ ਕਰਵਾਉਣ ਲਈ ਜਿਸ ਤਿਆਗ ਅਤੇ ਬਲੀਦਾਨ ਦੀ ਜ਼ਰੂਰਤ ਸੀ, ਉਹ ਇਨ੍ਹਾਂ ਸੰਤ-ਸਿਪਾਹੀਆਂ ਨੇ ਕੀਤਾ। ਇਸ ਸਮੇਂ ਦਾ ਜ਼ਿਕਰ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਇਸ ਪ੍ਰਕਾਰ ਕੀਤਾ ਗਿਆ ਹੈ:

*ਰਾਤ ਤੁਰੇ ਦਿਨ ਰਹੈਂ ਲੁਕਾਇ। ਕਈਅਨ ਲੀਨੇ ਕੁੰਭਲ ਬਨਾਇ।*
*ਕਈ ਰਹੈਂ ਘਰ ਤੀਜੇ ਥਾਇ। ਕਈ ਰਹੈਂ ਪਰਦੇਸਹਿ ਜਾਇ।*
*ਕਈ ਸਿੰਘ ਰਹੇ ਝਾੜਨ ਮਾਂਹੀ। ਕਈ ਸਿੰਘ ਜਾ ਜੰਗਲ ਲੁਕਾਹੀਂ।*[੬]

ਅਜਿਹੀ ਹਾਲਤ ਵਿਚ ਵੀ ਸਿੰਘਾਂ ਨੇ ਆਪਣਾ ਮਨੋਬਲ ਨਹੀਂ ਤਿਆਗਿਆ ਉਨ੍ਹਾਂ ਨੇ ਪਹਿਲਾਂ ਆਪਣੇ ਆਪ ਨੂੰ 'ਬੁੱਢਾ ਦਲ' ਅਤੇ 'ਤਰੁਨਾ ਦਲ' ਵਿਚ ਸੰਗਠਤ ਕੀਤਾ ਅਤੇ ਫਿਰ 'ਦਲ ਖਾਲਸਾ' ਦੇ ਸੰਗਠਨ ਦੁਆਰਾ ਆਪਣੀ ਸ਼ਕਤੀ ਨੂੰ ਮਜ਼ਬੂਤ ਕਰ ਕੇ ਜਰਵਾਣਿਆਂ ਦੇ ਜ਼ੁਲਮਾਂ ਦਾ ਡਟ ਕੇ ਵਿਰੋਧ ਕੀਤਾ।

ਜਿਥੋਂ ਤਕ ਨਿਹੰਗ ਸਿੰਘ ਪਰੰਪਰਾ ਦੇ ਅਰੰਭ ਦਾ ਸਵਾਲ ਹੈ ਇਹ ਸਿੱਖ ਪੰਥ ਦੀ ਮੂਲ ਵਿਚਾਰਧਾਰਾ 'ਨਿਰਭਉ' ਅਤੇ 'ਨਿਰਵੈਰ' ਦੇ ਵਿਚਾਰ 'ਤੇ ਅਧਾਰਤਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਾਜੀ ਹੋਈ ਖਾਲਸਾ ਫੌਜ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਮੂਲ ਮੰਤਰ' ਵਿਚ 'ਪਰਮ ਸਤਿ' ਦਾ ਸਰੂਪ ਬਿਆਨ ਕਰਦਿਆਂ ਨਿਰਭਉ ਹੋਣ ਨੂੰ ਉਸ (ਪਰਮ ਸਤਿ) ਦਾ ਵਿਸ਼ੇਸ਼ ਗੁਣ ਦੱਸਿਆ ਹੈ। ਸਿੱਖ ਧਰਮ ਵਿਚ ਸ਼ੁਰੂ ਤੋਂ ਹੀ ਭਗਤੀ-ਸ਼ਕਤੀ, ਮੀਰੀ-ਪੀਰੀ ਅਤੇ ਧਰਮ ਤੇ ਰਾਜਨੀਤੀ ਦਾ ਸੁਮੇਲ ਹੈ। ਇਸ ਵਿਲੱਖਣ ਵਿਚਾਰਧਾਰਾ ਦੇ ਆਧਾਰ 'ਤੇ ਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸੰਤ-ਸਿਪਾਹੀ ਸਿੱਖਾਂ ਦੀ ਇਕ ਫੌਜ ਤਿਆਰ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਦਾ ਉਦੇਸ਼ ਦੱਸਦਿਆਂ ਹੋਇਆਂ ਸਪਸ਼ਟ ਕਿਹਾ ਹੈ ਕਿ ਜਿਥੇ ਉਨ੍ਹਾਂ ਦਾ ਉਦੇਸ਼ ਧਰਮ ਚਲਾਉਣਾ ਅਤੇ ਨੇਕ ਪੁਰਸ਼ਾਂ ਨੂੰ ਬਚਾਉਣਾ ਹੈ, ਉਥੇ ਦੁਸ਼ਟਾਂ ਦੋਖੀਆਂ ਨੂੰ ਮਾਰ-ਮੁਕਾਉਣਾ ਵੀ ਹੈ:

*ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥*
*ਧਰਮ ਚਲਾਵਨ ਸੰਤ ਉਬਾਰਨ॥ ਦੁਸ਼ਟ ਸਭਨ ਕੋ ਮੂਲ ਉਪਾਰਨ॥*[7]

ਇਸ ਤਰ੍ਹਾਂ ਗੁਰੂ-ਘਰ ਦੀ ਇਸ ਅਨੋਖੀ ਵਿਚਾਰਧਾਰਾ ਦੇ ਆਧਾਰ 'ਤੇ ਹੀ ਨਿਹੰਗ ਸਿੰਘਾਂ ਦਾ ਜਨਮ ਹੋਇਆ।

ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਨਿਹੰਗ ਸਿੰਘਾਂ ਦਾ ਬਾਣਾ ਸਰੀਰਕ ਤੌਰ 'ਤੇ ਇਨ੍ਹਾਂ ਦੀ ਰਹਿਤ-ਬਹਿਤ, ਅਚਾਰ-ਵਿਹਾਰ ਦੇ ਤੌਰ 'ਤੇ ਇਨ੍ਹਾਂ ਦਾ ਬਹੁਤ ਜ਼ਿਆਦਾ ਨਿਤਨੇਮੀ ਹੋਣਾ ਮਾਨਸਿਕ ਅਤੇ ਆਤਮਿਕ ਤੌਰ 'ਤੇ ਇਨ੍ਹਾਂ ਦਾ ਪੂਰਨ ਖਾਲਸਾ ਹੋਣ ਦੀ ਗਵਾਹੀ ਭਰਦੇ ਹਨ।

### ਫੁੱਟ ਨੋਟ :

*੧. ਜ਼ਫ਼ਰ ਨਾਮਹ, (ਸਟੀਕ), ਸਫ਼ਾ ੧੬.*
*੨. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਸਫ਼ਾ ੫੨੭.*
*੩. ਪ੍ਰੋ. ਪਿਆਰਾ ਸਿੰਘ ਪਦਮ, ਸਿੱਖ ਸੰਪ੍ਰਦਾਵਲੀ, ਸਫ਼ਾ ੯੮.*
*੪. ਪ੍ਰੋ. ਪਿਆਰਾ ਸਿੰਘ ਪਦਮ (ਸੰਪਾ.), ਰਹਿਤਨਾਮੇ, ਸਫ਼ਾ ੭੪.*
*੫. ਪ੍ਰੋ. ਪਿਆਰਾ ਸਿੰਘ ਪਦਮ, ਸਿੱਖ ਸੰਪ੍ਰਦਾਵਲੀ, ਸਫ਼ਾ ੧੦੧.*
*੬. ਭਾਈ ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੨੩੨*
*੭. ਦਸਮ ਗ੍ਰੰਥ, ਸਫ਼ਾ ੫੭-੫੮.*

*ਜਿਹੋ ਜਿਹਾ ਮੈਂ ਦੇਖਿਆ/ਸੁਣਿਆ*

# ਡੇਰਾ ਬਾਬਾ ਬੰਦਾ ਸਿੰਘ ਬਹਾਦਰ

*-ਡਾ. ਪਰਮਵੀਰ ਸਿੰਘ**

ਬਾਬਾ ਬੰਦਾ ਸਿੰਘ ਬਹਾਦਰ ਸਿੱਖ ਇਤਿਹਾਸ ਦਾ ਅਜਿਹਾ ਪੰਨਾ ਹੈ, ਜਿਸ ਨੇ ਉਸ ਤੋਂ ਬਾਅਦ ਹੋਣ ਵਾਲੇ ਸਿੱਖ ਸਰਦਾਰਾਂ ਦੇ ਸੰਘਰਸ਼ ਨੂੰ ਇਕ ਨਵੀਂ ਦਿਸ਼ਾ ਪ੍ਰਦਾਨ ਕੀਤੀ। ਬਾਬਾ ਬੰਦਾ ਸਿੰਘ ਬਹਾਦਰ ਤੋਂ ਪਹਿਲਾਂ ਗੁਰੂ ਸਾਹਿਬਾਨ ਨੇ ਸਮੇਂ ਦੀ ਹਕੂਮਤ ਦੇ ਵਿਰੁੱਧ ਜਿਹੜੇ ਯੁੱਧ ਕੀਤੇ ਸਨ, ਉਨ੍ਹਾਂ ਵਿਚ ਨਾ ਤਾਂ ਗੁਰੂ ਸਾਹਿਬਾਨ ਨੇ ਕਦੇ ਕਿਸੇ ਨੂੰ ਪਹਿਲਾਂ ਯੁੱਧ ਲਈ ਵੰਗਾਰਿਆ ਸੀ ਅਤੇ ਨਾ ਹੀ ਉਨ੍ਹਾਂ ਦੁਆਰਾ ਕੀਤੇ ਯੁੱਧਾਂ ਵਿਚ ਰਾਜ ਦੀ ਸਥਾਪਤੀ ਵੱਲ ਕੋਈ ਸੰਕੇਤ ਮਿਲਦਾ ਹੈ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਨਵਾਂ ਜੀਵਨ ਬਖ਼ਸ਼ਿਆ ਸੀ ਅਤੇ ਨਾਲ ਹੀ ਉਸ ਨੂੰ ਜ਼ੁਲਮ ਦੇ ਖਿਲਾਫ਼ ਜੂਝਣ ਲਈ ਥਾਪੜਾ ਦੇ ਕੇ ਪੰਜਾਬ ਭੇਜਿਆ ਸੀ ਤਾਂ ਕਿ ਆਮ ਲੋਕ ਬਾਦਸ਼ਾਹੀ ਰਾਜ ਵਿਚ ਹੁੰਦੀ ਬਦਕਾਰੀ ਅਤੇ ਬਦਨੀਤੀ ਤੋਂ ਮੁਕਤ ਹੋ ਸਕਣ। ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਪਹੁੰਚ ਕੇ ਮੁਗ਼ਲ ਹਕੂਮਤ ਖਿਲਾਫ਼ ਯੁੱਧ ਦਾ ਅਜਿਹਾ ਬਿਗਲ ਵਜਾਇਆ ਕਿ ਸਮੇਂ ਦੀ ਹਕੂਮਤ ਨੂੰ ਹੱਥਾਂ-ਪੈਰਾਂ ਦੀ ਪੈ ਗਈ। ਅੱਯਾਸ਼ੀ ਅਤੇ ਆਰਾਮਪ੍ਰਸਤੀ ਦਾ ਜੀਵਨ ਬਸਰ ਕਰ ਰਹੀ ਹਕੂਮਤ ਨੂੰ ਮੁੜ ਚੈਨ ਨਾਲ ਸੌਣਾ ਨਸੀਬ ਨਹੀਂ ਹੋਇਆ। ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਕੀਤੇ ਗਏ ਯੁੱਧਾਂ ਦੀ ਇਕ ਵਿਸ਼ੇਸ਼ਤਾ ਇਹ ਵੀ ਸੀ ਕਿ ਉਸ ਦੀ ਫੌਜ ਵਿਚ ਤਨਖਾਹਦਾਰ ਸਿਪਾਹੀਆਂ ਦੀ ਬਜਾਏ ਗੁਰੂ ਪ੍ਰਤੀ ਸ਼ਰਧਾ ਰੱਖਣ ਵਾਲੇ ਸਿੱਖ ਸਨ, ਜਿਹੜੇ ਪਹਿਲਾਂ ਵੀ ਗੁਰੂ ਸਾਹਿਬਾਨ ਦੇ ਸਮੇਂ ਨਿਸ਼ਕਾਮ ਹੋ ਕੇ ਸੇਵਾ ਨਿਭਾ ਰਹੇ ਸਨ। ਇਨ੍ਹਾਂ ਸਿਰੜੀ ਸਿੱਖਾਂ ਦੇ ਆਸਰੇ ਹੀ ਬਾਬਾ ਬੰਦਾ ਸਿੰਘ ਬਹਾਦਰ ਭਾਰਤ ਵਿਚ ਸਥਾਪਤ ਇਕ ਮਜ਼ਬੂਤ ਹਕੂਮਤ ਨਾਲ ਟੱਕਰ ਲੈਣ ਵਿਚ ਨਾ ਕੇਵਲ ਕਾਮਯਾਬ ਹੀ ਹੋਏ ਬਲਕਿ ਉਨ੍ਹਾਂ ਨਾਲ ਕੀਤੇ ਯੁੱਧਾਂ ਵਿਚ ਜਿੱਤਾਂ ਵੀ ਪ੍ਰਾਪਤ ਕਰ ਸਕੇ ਸਨ। ਇਨ੍ਹਾਂ ਯੁੱਧਾਂ ਦੌਰਾਨ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਦਾ ਕੁਝ ਸਮਾਂ ਜੰਮੂ ਦੀਆਂ ਪਹਾੜੀਆਂ ਵਿਚ ਵੀ ਗੁਜ਼ਰਿਆ ਸੀ, ਜਿਥੇ ਅੱਜਕਲ੍ਹ ਡੇਰਾ ਬਾਬਾ ਬੰਦਾ ਸਿੰਘ ਬਹਾਦਰ ਮੌਜੂਦ ਹੈ। ਇਸ ਡੇਰੇ ਵਿਖੇ ਜਾਣ ਦਾ ਸੁਭਾਗ ਪ੍ਰਾਪਤ ਹੋਇਆ, ਧਰਮ ਅਧਿਐਨ ਵਿਭਾਗ ਵਿਖੇ ਕਾਰਜ ਕਰ ਰਹੇ ਡਾ. ਗੁਰਮੀਤ ਸਿੰਘ ਵੀ ਇਸ ਯਾਤਰਾ ਵਿਚ ਸ਼ਾਮਲ ਸਨ। ਬਗੈਰ ਕਿਸੇ ਵਿਸ਼ਲੇਸ਼ਣ ਦੇ ਜੋ ਕੁਝ ਉਥੇ ਦੇਖਿਆ ਜਾਂ ਸੁਣਿਆ, ਪਾਠਕਾਂ ਦੀ ਜਾਣਕਾਰੀ ਲਈ ਪੇਸ਼ ਕੀਤਾ ਜਾ ਰਿਹਾ ਹੈ।

ਡੇਰਾ ਬਾਬਾ ਬੰਦਾ ਸਿੰਘ ਬਹਾਦਰ, ਜੰਮੂ ਤੋਂ ਲਗਪਗ ੭੫-੮੦ ਕਿਲੋਮੀਟਰ ਦੀ ਦੂਰੀ 'ਤੇ ਰਿਆਸੀ ਵਿਖੇ ਸੁਸ਼ੋਭਿਤ ਹੈ। ਇਥੇ ਜਾਣ ਲਈ ਕਟੜੇ ਤੋਂ ਸੜਕ ਮੁੜਦੀ

** ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

ਹੈ। ਕਟੜੇ ਵਿਖੇ ਇਕ ਆਲੀਸ਼ਾਨ ਧਰਮਸ਼ਾਲ ਬਣਾਈ ਹੋਈ ਹੈ, ਜਿਥੇ ਨਿਵਾਸ ਲਈ ਕਮਰਿਆਂ ਦਾ ਪ੍ਰਬੰਧ ਹੈ, ਜਿਨ੍ਹਾਂ ਦੀ ਸਾਂਭ-ਸੰਭਾਲ ਲਈ ਨਿਵਾਸ ਕਰਨ ਵਾਲਿਆਂ ਤੋਂ ਮਾਮੂਲੀ ਜਿਹਾ ਕਿਰਾਇਆ ਲਿਆ ਜਾਂਦਾ ਹੈ ਪਰ ਲੰਗਰ ਦੀ ਸੇਵਾ ਮੁਫ਼ਤ ਕੀਤੀ ਜਾਂਦੀ ਹੈ। ਕਟੜੇ ਤੋਂ ਲਗਪਗ ਅਠਾਰਾਂ ਕਿਲੋਮੀਟਰ ਅੱਗੇ ਜਾ ਕੇ ਸਿੰਬਲ ਚੋਅ 'ਤੇ ਬਾਬਾ ਬੰਦਾ ਸਿੰਘ ਬਹਾਦਰ ਯਾਦਗਾਰੀ ਗੇਟ ਬਣਿਆ ਹੋਇਆ ਹੈ, ਜਿਥੋਂ ਲਗਪਗ ਸਾਢੇ ਦਸ ਕਿਲੋਮੀਟਰ ਅੱਗੇ ਜਾ ਕੇ ਡੇਰਾ ਬਾਬਾ ਬੰਦਾ ਸਿੰਘ ਬਹਾਦਰ ਮੌਜੂਦ ਹੈ। ਬਾਬਾ ਬੰਦਾ ਸਿੰਘ ਦੇ ਖ਼ਾਨਦਾਨ ਦੀ ਦਸਵੀਂ ਪੀੜ੍ਹੀ ਵਿੱਚੋਂ ਬਾਬਾ ਜਤਿੰਦਰਪਾਲ ਸਿੰਘ ਡੇਰੇ ਦੇ ਮੁੱਖ-ਪ੍ਰਬੰਧਕ ਹਨ, ਜਿਹੜੇ ਕਿ ਅਜੋਕੇ ਬਾਬਿਆਂ ਵਾਲੇ ਪਹਿਰਾਵੇ ਤੋਂ ਕੋਹਾਂ ਦੂਰ, ਸਿੱਧੇ-ਸਾਧੇ, ਪੜ੍ਹੇ-ਲਿਖੇ, ਮਿੱਠ ਬੋਲੜੇ ਅਤੇ ਨਿੱਘੇ ਸੁਭਾਅ ਦੇ ਮਾਲਕ ਹਨ, ਉਨ੍ਹਾਂ ਨੇ ਸਾਨੂੰ ਇਸ ਸਥਾਨ ਬਾਰੇ ਵੱਧ ਤੋਂ ਵੱਧ ਜਾਣਕਾਰੀ ਪ੍ਰਦਾਨ ਕਰਨ ਦਾ ਯਤਨ ਕੀਤਾ। ਸਾਡੇ ਕਿਸੇ ਵੀ ਪ੍ਰਸ਼ਨ 'ਤੇ ਉਨ੍ਹਾਂ ਨੂੰ ਭੋਰਾ ਵੀ ਗੁੱਸਾ ਨਹੀਂ ਆਇਆ ਅਤੇ ਬਹੁਤ ਹੀ ਸਹਿਜ-ਸੁਭਾਅ ਉਹ ਸਾਡੀ ਜਗਿਆਸਾ ਪੂਰਤੀ ਕਰਦੇ ਰਹੇ।

ਮੁੱਖ-ਪ੍ਰਬੰਧਕ ਨੇ ਇਸ ਸਥਾਨ ਬਾਰੇ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਦੋ ਵਿਆਹ ਹੋਏ ਸਨ। ਉਨ੍ਹਾਂ ਦੀ ਇਕ ਧਰਮ-ਪਤਨੀ ਚੰਬੇ ਦੇ ਰਾਜੇ ਦੀ ਭਤੀਜੀ ਸੁਸ਼ੀਲ ਕੌਰ ਸੀ, ਜਿਸ ਤੋਂ ਅਜੈ ਸਿੰਘ ਪੈਦਾ ਹੋਇਆ ਜੋ ਕਿ ਬਾਬਾ ਬੰਦਾ ਸਿੰਘ ਬਹਾਦਰ ਨਾਲ ਦਿੱਲੀ ਸ਼ਹੀਦ ਹੋ ਗਿਆ ਸੀ। ਬਾਬਾ ਬੰਦਾ ਸਿੰਘ ਬਹਾਦਰ ੧੭੧੩-੧੫ ਈਸਵੀ ਤਕ ਮੌਜੂਦਾ ਡੇਰੇ ਵਾਲੇ ਸਥਾਨ 'ਤੇ ਰਹੇ ਸਨ ਅਤੇ ਇਥੇ ਹੀ ਉਨ੍ਹਾਂ ਦੀ ਪਤਨੀ ਵਜ਼ੀਰਬਾਦ ਦੇ ਵਸਨੀਕ ਖੱਤਰੀ ਸ਼ਿਵ ਰਾਮ ਦੀ ਲੜਕੀ ਸਾਹਿਬ ਕੌਰ ਦੀ ਕੁੱਖੋਂ ਰਣਜੀਤ ਸਿੰਘ ਨੇ ਜਨਮ ਲਿਆ ਸੀ। ਅਜੈ ਸਿੰਘ ਦੀ ਸ਼ਹੀਦੀ ਤੋਂ ਬਾਅਦ ਹਕੂਮਤ ਨੇ ਬਾਬਾ ਬੰਦਾ ਸਿੰਘ ਬਹਾਦਰ ਦਾ ਖਾਨਦਾਨ ਖਤਮ ਹੋਣਾ ਮੰਨ ਲਿਆ ਹੋਵੇਗਾ ਇਸ ਕਰਕੇ ਉਨ੍ਹਾਂ ਉਸ ਦੀ ਹੋਰ ਵਧੇਰੇ ਖੋਜ ਕਰਨੀ ਉੱਚਿਤ ਹੀ ਨਹੀਂ ਸਮਝੀ ਹੋਵੇਗੀ। ਸਾਹਿਬ ਕੌਰ ਦਾ ਪਰਵਾਰ ਮੌਜੂਦਾ ਡੇਰੇ ਵਾਲੇ ਸਥਾਨ 'ਤੇ ਹੀ ਵਧਿਆ-ਫੁੱਲਿਆ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਉਸ ਸਥਾਨ 'ਤੇ ਨਿਵਾਸ ਦੌਰਾਨ ਮੌਜੂਦ ਵਸਤਾਂ ਅਤੇ ਆਲੇ-ਦੁਆਲੇ ਦੇ ਕੁਦਰਤੀ ਨਜ਼ਾਰਿਆਂ ਨੂੰ ਉਨ੍ਹਾਂ ਦੀਆਂ ਯਾਦਗਾਰਾਂ ਵਜੋਂ ਸੰਭਾਲ ਕੇ ਰੱਖਣ ਦੇ ਕਾਰਜ ਵੱਲ ਹੀ ਰੁਚਿਤ ਹੋ ਗਿਆ ਸੀ।

ਬਾਬਾ ਬੰਦਾ ਸਿੰਘ ਬਹਾਦਰ ਨੇ ਚਨਾਬ ਦਰਿਆ (ਪੁਰਾਤਨ ਨਾਂ ਚੰਦਰ ਭਾਗਾ ਨਦੀ) ਦੇ ਕਿਨਾਰੇ ਆ ਡੇਰੇ ਲਾਏ ਸਨ। ਬਾਬਾ ਜੀ ਇਸ ਸਥਾਨ 'ਤੇ ਕਿਉਂ ਆਏ ਇਸ ਸੰਬੰਧੀ ਜਾਣਕਾਰੀ ਦਿੰਦੇ ਹੋਏ, ਉਥੋਂ ਦੇ ਮੁੱਖ-ਪ੍ਰਬੰਧਕ ਨੇ ਦੱਸਿਆ ਕਿ ਇਕ ਤਾਂ ਰਾਜੌਰੀ ਵਿਖੇ ਜਨਮੇ ਬਾਬਾ ਜੀ ਇਸ ਇਲਾਕੇ ਬਾਰੇ ਚੋਖੀ ਜਾਣਕਾਰੀ ਰੱਖਦੇ ਸਨ ਅਤੇ ਦੂਜਾ ਇਹ ਇਲਾਕਾ ਦਰਿਆ ਅਤੇ ਪਹਾੜੀਆਂ ਨਾਲ ਘਿਰਿਆ ਹੋਇਆ ਹੈ। ਇਹ ਦਰਿਆ ਇਥੇ ਦੋਹਰਾ ਮਸਲਾ ਹੱਲ ਕਰਦਾ ਹੈ, ਇਕ ਤਾਂ ਇਹ ਪਾਣੀ ਦੀ

ਪੂਰਤੀ ਕਰਦਾ ਹੈ ਅਤੇ ਦੂਜਾ ਇਹ ਦੁਸ਼ਮਣਾਂ ਨੂੰ ਰੋਕਣ ਦਾ ਕਾਰਜ ਵੀ ਕਰਦਾ ਹੈ। ਇਥੋਂ ਬਾਬਾ ਜੀ ਫਿਰ ਪੰਜਾਬ ਵੱਲ ਗਏ ਸਨ ਅਤੇ ਗੁਰਦਾਸ ਨੰਗਲ ਦੇ ਭਿਆਨਕ ਯੁੱਧ ਉਪਰੰਤ ਉਨ੍ਹਾਂ ਦੀ ਸ਼ਹੀਦੀ ਹੋ ਗਈ ਸੀ। ਲਗਪਗ ਦੋ ਸਾਲ ਦਾ ਸਮਾਂ ਇਥੇ ਗੁਜ਼ਾਰਨ ਸਮੇਂ ਉਹ ਜਿਥੇ ਅਕਾਲ ਪੁਰਖ ਦੀ ਬੰਦਗੀ ਵਿਚ ਲੱਗੇ ਰਹਿੰਦੇ ਸਨ, ਉਥੇ ਆਉਣ ਵਾਲੇ ਸਮੇਂ ਬਾਰੇ ਨੀਤੀ ਘੜਨ ਲਈ ਵੀ ਯੋਗ ਸਮਾਂ ਉਨ੍ਹਾਂ ਕੋਲ ਸੀ। ਨਿਸ਼ਾਨ ਸਾਹਿਬ ਖ਼ਾਲਸੇ ਦੀ ਚੜ੍ਹਦੀ ਕਲਾ ਦਾ ਪ੍ਰਤੀਕ ਹੈ ਅਤੇ ਜਿਥੇ ਵੀ ਕੋਈ ਸਿੱਖ ਧਾਰਮਿਕ ਸਥਾਨ ਮੌਜੂਦ ਹੁੰਦਾ ਹੈ, ਉਥੇ ਇਸ ਨੂੰ ਸੁਸ਼ੋਭਿਤ ਕਰਨਾ ਜ਼ਰੂਰੀ ਮੰਨਿਆ ਜਾਂਦਾ ਹੈ। ਪੰਜਾਬ ਦੇ ਵੱਖ-ਵੱਖ ਇਲਾਕਿਆਂ ਵਿੱਚੋਂ ਜਿੱਤਦੇ ਹੋਏ ਜਦੋਂ ਉਹ ਇਸ ਸਥਾਨ 'ਤੇ ਆਏ ਤਾਂ ਇਥੇ ਵੀ ਉਨ੍ਹਾਂ ਨੇ ੪੮ ਫੁੱਟ ਉੱਚੇ ਨਿਸ਼ਾਨ ਸਾਹਿਬ ਦੀ ਸਥਾਪਨਾ ਕੀਤੀ ਸੀ। ਬਾਬਾ ਜੀ ਦੁਆਰਾ ਦਿਉਦਾਰ ਦੀ ਲੱਕੜ ਦੇ ਇਕ ਪੋਰੀਆ ਦਰੱਖਤ ਰਾਹੀਂ ਸਥਾਪਤ ਕੀਤਾ ਨਿਸ਼ਾਨ ਸਾਹਿਬ ਅੱਜ ਵੀ ਮੌਜੂਦ ਹੈ। ਗੁਰਦੁਆਰਾ ਸਾਹਿਬ ਦੇ ਅੰਦਰ ਇਕ ਇਤਿਹਾਸਿਕ ਬੇਰੀ ਹੈ, ਜਿਸ ਦੇ ਬੇਰ ਤੋੜਨ ਦੀ ਕਿਸੇ ਨੂੰ ਆਗਿਆ ਨਹੀਂ ਹੈ, ਇਸ ਬੇਰੀ ਤੋਂ ਜਿਹੜੇ ਬੇਰ ਆਪਣੇ ਆਪ ਥੱਲੇ ਡਿੱਗਦੇ ਹਨ, ਉਹ ਪ੍ਰਸ਼ਾਦ ਰੂਪ ਵਿਚ ਸੰਗਤ ਵਿਚ ਵੰਡ ਦਿੱਤੇ ਜਾਂਦੇ ਹਨ। ਸ਼ਰਧਾਲੂ ਇਸ ਬੇਰੀ ਦੇ ਕੋਲ ਸੁਸ਼ੋਭਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਕਰਦੇ ਹਨ।

## ਡੇਰੇ ਵਿਖੇ ਮੌਜੂਦ ਇਤਿਹਾਸਿਕ ਵਸਤਾਂ ਅਤੇ ਯਾਦਗਾਰਾਂ

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੁਰਤਾਨ ਬੀੜ।
੨. ਲੱਕੜ ਦਾ ਨਿਸ਼ਾਨ ਸਾਹਿਬ ਜਿਸ ਬਾਰੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਦੀ ਸਥਾਪਨਾ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਆਪਣੇ ਹੱਥਾਂ ਨਾਲ ਕੀਤੀ ਸੀ।
੩. ਲਗਭਗ ਤਿੰਨ ਸੌ ਸਾਲ ਪੁਰਾਣੀ ਬੇਰੀ।
੪. ਬੋਹੜ ਦੇ ਚਾਰ ਪੁਰਾਤਨ ਦਰੱਖ਼ਤ ਜਿਹੜੇ ਕਿ ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਤੋਂ ਮੌਜੂਦ ਮੰਨੇ ਜਾਂਦੇ ਹਨ।
੫. ਪੁਰਾਤਨ ਮੰਜੇ।
੬. ਬਾਬਾ ਬੰਦਾ ਸਿੰਘ ਬਹਾਦਰ ਦਾ ਚੋਲਾ।
੭. ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਸ਼ਸਤਰ— ਤੀਰ, ਤੇਗਾ, ਕ੍ਰਿਚ, ਗੁਰਜ, ਸਿਰੀ ਸਾਹਿਬ।
੮. ਬਾਬਾ ਬੰਦਾ ਸਿੰਘ ਬਹਾਦਰ ਦੀਆਂ ਅਸਥੀਆਂ - ਮੁੱਖ-ਪ੍ਰਬੰਧਕ ਨੇ ਦੱਸਿਆ ਕਿ ਜਦੋਂ ਬਾਬਾ ਬੰਦਾ ਸਿੰਘ ਜੀ ਨੂੰ ਦਿੱਲੀ ਵਿਖੇ ਸ਼ਹੀਦ ਕੀਤਾ ਗਿਆ ਤਾਂ ਮਜਨੂੰ ਦੇ ਟਿੱਲੇ ਇਕ ਫ਼ਕੀਰ ਰਹਿੰਦਾ ਸੀ, ਜਿਸ ਨੇ ਬਾਬਾ ਜੀ ਦੇ ਸਰੀਰ ਨੂੰ ਅਗਨ ਭੇਂਟ ਕੀਤਾ ਸੀ ਅਤੇ ਉਹ ਬਾਬਾ ਜੀ ਦੀਆਂ ਅਸਥੀਆਂ ਲੈ ਕੇ ਇਸ ਸਥਾਨ 'ਤੇ ਆਇਆ ਸੀ। ਉਸ ਸਮੇਂ ਤੋਂ ਹੀ ਇਹ ਅਸਥੀਆਂ ਇਥੇ ਸੰਭਾਲ ਕੇ ਰੱਖੀਆਂ

ਹੋਈਆਂ ਹਨ ਅਤੇ ਉਨ੍ਹਾਂ ਕਦੇ ਵੀ ਇਨ੍ਹਾਂ ਨੂੰ ਨਹੀਂ ਦੇਖਿਆ, ਉਹ ਕੇਵਲ ਇਨ੍ਹਾਂ ਦੀ ਸੰਭਾਲ ਹੀ ਕਰ ਰਹੇ ਹਨ।

## ਡੇਰੇ ਦੇ ਮੁੱਖ-ਪ੍ਰਬੰਧਕ

ਬਾਬਾ ਬੰਦਾ ਸਿੰਘ ਬਹਾਦਰ ਦੇ ਇਸ ਸਥਾਨ (ਰਿਆਸੀ) ਤੋਂ ਪੰਜਾਬ ਵੱਲ ਚਲੇ ਜਾਣ ਤੋਂ ਬਾਅਦ ਉਨ੍ਹਾਂ ਦੀ ਧਰਮ-ਪਤਨੀ ਬੀਬੀ ਸਾਹਿਬ ਕੌਰ ਅਤੇ ਉਨ੍ਹਾਂ ਦਾ ਪੁੱਤਰ ਬਾਬਾ (ਬਾਲਕ) ਰਣਜੀਤ ਸਿੰਘ ਜੀ ਕੁਝ ਸੇਵਕਾਂ ਸਮੇਤ ਇਥੇ ਰਹਿ ਗਏ ਸਨ। ਬਾਬਾ ਰਣਜੀਤ ਸਿੰਘ ਨੂੰ ਬਾਬਾ ਬੰਦਾ ਸਿੰਘ ਬਹਾਦਰ ਜੀ ਦੀਆਂ ਯਾਦਗਾਰਾਂ ਦੀ ਸੰਭਾਲ ਕਰਨ ਵਾਲਾ ਪਹਿਲਾ ਮੁੱਖ-ਪ੍ਰਬੰਧਕ ਕਿਹਾ ਜਾਂਦਾ ਹੈ। ਹੁਣ ਤਕ ਇਸ ਡੇਰੇ ਦੀ ਸਾਂਭ-ਸੰਭਾਲ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਵੰਸ਼ਜ਼ ਹੀ ਕਰਦੇ ਆ ਰਹੇ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

੧. ਬਾਬਾ ਰਣਜੀਤ ਸਿੰਘ - ਇਨ੍ਹਾਂ ਦੀ ਯਾਦਗਾਰ ਅੱਜ ਵੀ ਡੇਰੇ ਵਿਖੇ ਮੌਜੂਦ ਹੈ, ਜਿਥੇ ਪੁਰਾਤਨ ਕੰਧ ਚਿਤਰਕਲਾ ਅਤੇ ਅਜਾਇਬ ਘਰ ਬਣਿਆ ਹੋਇਆ ਹੈ।
੨. ਬਾਬਾ ਜੁਝਾਰ ਸਿੰਘ।
੩. ਬਾਬਾ ਫ਼ਤਹਿ ਸਿੰਘ - ਇਨ੍ਹਾਂ ਦੇ ਨਾਂ 'ਤੇ ਡੇਰੇ ਵਿਖੇ ਅਜਾਇਬ ਘਰ ਬਣਿਆ ਹੋਇਆ ਹੈ।
੪. ਬਾਬਾ ਅਮੀਰ ਸਿੰਘ।
੫. ਬਾਬਾ ਦਯਾ ਸਿੰਘ।
੬. ਬਾਬਾ ਤੇਜ ਸਿੰਘ - ਇਹ ਉੱਤਮ ਘੋੜ-ਸਵਾਰ ਸਨ ਅਤੇ ਇਕ ਵਾਰ ਰੇਲ ਗੱਡੀ ਨਾਲ ਹੋਈ ਰੇਸ ਵਿਚ ਇਹ ਅੱਗੇ ਲੰਘ ਗਏ ਸਨ।
੭. ਬਾਬਾ ਅਤਰ ਸਿੰਘ।
੮. ਬਾਬਾ ਸਰਦੂਲ ਸਿੰਘ।
੯. ਬਾਬਾ ਜਤਿੰਦਰਪਾਲ ਸਿੰਘ (ਮੌਜੂਦਾ ਮੁੱਖ-ਪ੍ਰਬੰਧਕ)।

## ਸਿੱਖੀ ਪ੍ਰਚਾਰ

ਮੌਜੂਦਾ ਮੁੱਖ-ਪ੍ਰਬੰਧਕ ਨੇ ਦੱਸਿਆ ਕਿ ਡੇਰਾ ਬਾਬਾ ਬੰਦਾ ਸਿੰਘ ਬਹਾਦਰ ਸਿੱਖੀ ਪ੍ਰਚਾਰ ਲਈ ਪੂਰੀ ਤਰ੍ਹਾਂ ਨਾਲ ਦ੍ਰਿੜ੍ਹ ਹੈ ਅਤੇ ਡੇਰੇ ਵਿਖੇ ਹੋਣ ਵਾਲੇ ਸਮੂਹ ਕਾਰਜ ਸਿੱਖੀ ਰਵਾਇਤਾਂ ਅਨੁਸਾਰ ਕੀਤੇ ਜਾਂਦੇ ਹਨ। ਬਾਬਾ ਬੰਦਾ ਸਿੰਘ ਬਹਾਦਰ ਦੇ ਚੌਥੇ ਵੰਸ਼ਜ਼ ਬਾਬਾ ਫ਼ਤਹਿ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਸਮਕਾਲੀ ਸਨ। ਉਨ੍ਹਾਂ ਨੇ ਇਲਾਕੇ ਵਿਚ ਸਿੱਖੀ ਪ੍ਰਚਾਰ ਦੀ ਲਹਿਰ ਚਲਾਈ ਸੀ, ਸਿੰਧ, ਬਹਾਵਲਪੁਰ, ਝੰਗ, ਮੁਲਤਾਨ, ਅਜਮੇਰ, ਮੌਜੂਦਾ ਪੰਜਾਬ, ਹਰਿਆਣਾ ਅਤੇ ਉੱਤਰ ਪ੍ਰਦੇਸ਼ ਵਿਚ ਉਨ੍ਹਾਂ ਨੇ ਸਿੱਖੀ ਦਾ ਪ੍ਰਚਾਰ ਕੀਤਾ ਸੀ ਅਤੇ ਲੋਕਾਂ ਨੂੰ ਗੁਰੂ-ਘਰ ਨਾਲ ਜੋੜਿਆ ਸੀ। ਅਜੋਕੇ ਸਮੇਂ ਭਾਰੀ ਗਿਣਤੀ ਵਿਚ ਬਾਬਾ ਜੀ ਦੇ ਪੈਰੋਕਾਰ ਭਾਰਤ ਦੇ ਵੱਖ-ਵੱਖ ਕੋਨਿਆਂ ਵਿਚ

ਵੱਸਦੇ ਹਨ ਜਿਹੜੇ ਕਿ ਆਪਣੇ ਮਰਨੇ-ਪਰਨੇ ਦੇ ਸਮੂਹ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕਰਦੇ ਹਨ। ਡੇਰੇ ਦੇ ਪ੍ਰਚਾਰ ਸਦਕਾ ਬਹੁਤ ਸਾਰੇ ਲੋਕ ਸਿੱਖੀ ਵੱਲ ਰੁਚਿਤ ਹੋਏ ਹਨ, ਸਹਿਜਧਾਰੀਆਂ ਦੇ ਰੂਪ ਵਿਚ ਵਿਚਰਨ ਵਾਲੇ ਸ਼ਰਧਾਲੂ ਆਪਣੇ ਪਰਵਾਰ ਵਿਚ ਹੋਣ ਵਾਲੀਆਂ ਵਿਆਹ-ਸ਼ਾਦੀਆਂ ਸਮੇਂ ਇਸ ਗੱਲ ਦਾ ਧਿਆਨ ਰੱਖਦੇ ਹਨ ਕਿ ਉਨ੍ਹਾਂ ਦੇ ਬਣਨ ਵਾਲੇ ਸੰਬੰਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਦੇ ਹੋਣ। ਇਸ ਡੇਰੇ ਵਿਚ ਆਉਣ ਵਾਲੇ ਸਮੂਹ ਸ਼ਰਧਾਲੂਆਂ ਲਈ ਸਿੱਖੀ ਰਵਾਇਤਾਂ ਦਾ ਪਾਲਣ ਕਰਨਾ ਜ਼ਰੂਰੀ ਹੈ। ਮਹਾਰਾਜਾ ਰਣਜੀਤ ਸਿੰਘ ਨੇ ਇਥੇ ਗੁਰਦੁਆਰਾ ਸਾਹਿਬ ਦੀ ਇਮਾਰਤ ਬਣਾਈ ਸੀ ਜਿਸ ਨਾਲ ਇਲਾਕੇ ਵਿਚ ਸਿੱਖੀ ਪ੍ਰਚਾਰ ਨੂੰ ਬਲ ਮਿਲਿਆ ਸੀ।

## ਵਿਦਿਅਕ ਅਦਾਰੇ

ਰਿਆਸੀ ਇਲਾਕੇ ਵਿਚ ਛੋਟੇ ਬੱਚਿਆਂ ਨੂੰ ਵਿਦਿਆ ਪ੍ਰਦਾਨ ਕਰਨ ਲਈ ਡੇਰੇ ਵਿਖੇ ਇਕ ਸਕੂਲ ਚਲਾਇਆ ਜਾ ਰਿਹਾ ਹੈ। ਇਸ ਤੋਂ ਇਲਾਵਾ ਹਾਂਸੀ ਅਤੇ ਰੋਹਤਕ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਪਬਲਿਕ ਸਕੂਲ ਚਲਾਏ ਜਾ ਰਹੇ ਹਨ, ਜਿਨ੍ਹਾਂ ਰਾਹੀਂ ਦਸਵੀਂ ਪੱਧਰ ਦੀ ਵਿਦਿਆ ਪ੍ਰਦਾਨ ਕੀਤੀ ਜਾ ਰਹੀ ਹੈ।

## ਪਰੰਪਰਾ

ਹਨੇਰਾ ਛੇਤੀ ਹੋ ਜਾਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖ-ਆਸਨ ਸ਼ਾਮ ਚਾਰ ਕੁ ਵਜੇ ਹੀ ਕਰ ਦਿੱਤਾ ਜਾਂਦਾ ਹੈ ਅਤੇ ਸਵੇਰੇ ਚਾਰ ਵਜੇ ਇਸ ਦਾ ਪ੍ਰਕਾਸ਼ ਕੀਤੇ ਜਾਣ ਦੀ ਪਰੰਪਰਾ ਹੈ। ਨਗਾਰੇ 'ਤੇ ਚੋਟ ਨਾਲ ਸੁਖ-ਆਸਨ ਕੀਤੇ ਜਾਣ ਦੀ ਪਰੰਪਰਾ ਹੈ ਜੋ ਕਿ ਅੱਜ ਤੱਕ ਮੌਜੂਦ ਹੈ। ਚਨਾਬ ਦਰਿਆ ਦੇ ਜਲ ਨਾਲ ਲੰਗਰ ਤਿਆਰ ਹੁੰਦਾ ਹੈ, ਆਟਾ ਵੀ ਏਸੇ ਪਾਣੀ ਨਾਲ ਹੀ ਗੁੰਨਿਆ ਜਾਂਦਾ ਹੈ ਅਤੇ ਇਸ ਆਟੇ ਤੋਂ ਤਿਆਰ ਕੀਤੇ ਪਹਿਲੇ ਪੰਜ ਪਰੌਂਠੇ ਪੰਜ ਪਿਆਰਿਆਂ ਦੇ ਨਾਂ 'ਤੇ ਰੱਖੇ ਜਾਂਦੇ ਹਨ।

ਜੰਮੂ ਦੇ ਮਾਲ ਵਿਭਾਗ ਵਿਚ ਇਸ ਸਥਾਨ ਦਾ ਨਾਂ 'ਡੇਰਾ ਬਾਬਾ ਬੰਦਾ ਬਹਾਦਰ' ਹੈ। ਇਥੇ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਦੀ ਸੇਵਾ ਹਰੀ ਸਿੰਘ ਨੇ ਬਾਵਾ ਅਤਰ ਸਿੰਘ ਦੀ ਮਾਰਫਤ ਸੰਮਤ ੧੯੭੫ ਨੂੰ ਕਰਵਾਈ ਸੀ, ਡਿਉੜੀ 'ਤੇ ਉਨ੍ਹਾਂ ਦਾ ਨਾਂ ਉੱਕਰਿਆ ਹੋਇਆ ਹੈ। ਅਜੋਕੇ ਸਮੇਂ ਵਿਚ ਬਾਬਾ ਜਤਿੰਦਰਪਾਲ ਸਿੰਘ ਡੇਰੇ ਦੇ ਵਿਕਾਸ ਕਾਰਜਾਂ ਵਿਚ ਬਹੁਤ ਹੀ ਮਿਹਨਤ ਅਤੇ ਲਗਨ ਨਾਲ ਲੱਗੇ ਹੋਏ ਹਨ। ਪੰਜਾਬ ਤੋਂ ਇਥੇ ਆਉਣ ਵਾਲੀ ਸੰਗਤ ਬਹੁਤ ਘੱਟ ਹੈ, ਜਿਸ ਦਾ ਕਾਰਨ ਪੰਜਾਬ ਦੇ ਬਹੁਤੇ ਲੋਕਾਂ ਨੂੰ ਇਸ ਸਥਾਨ ਦੀ ਬਹੁਤ ਘੱਟ ਜਾਣਕਾਰੀ ਦੱਸਿਆ ਗਿਆ ਹੈ। ਡੇਰੇ ਤੋਂ ਹੇਠਾਂ ਚਨਾਬ ਦਰਿਆ ਤਕ ਜਾਣ ਲਈ ਚੌਰਾਸੀ ਪੌੜੀਆਂ ਬਣੀਆਂ ਹੋਈਆਂ ਹਨ। ਵਿਸਾਖੀ ਦਾ ਸਮਾਗਮ ਪ੍ਰਮੁੱਖ ਤੌਰ 'ਤੇ ਇਥੇ ਮਨਾਇਆ ਜਾਂਦਾ ਹੈ, ਜਿਸ ਵਿਚ ਦੇਸ਼-ਵਿਦੇਸ਼ ਦੀਆਂ ਸੰਗਤਾਂ ਹਾਜ਼ਰੀ ਭਰਦੀਆਂ ਹਨ। ■

# ਮਹਾਂਕਵੀ ਭਾਈ ਸੰਤੋਖ ਸਿੰਘ ਜੀ : ਇਕ ਪਰਿਚਯ

*-ਡਾ. ਗੁਰਮੁਖ ਸਿੰਘ**

ਭਾਈ ਸੰਤੋਖ ਸਿੰਘ ਜੀ ਉਨ੍ਹੀਵੀਂ ਸਦੀ ਦੇ ਸਿੱਖ ਇਤਿਹਾਸ, ਧਰਮ, ਦਰਸ਼ਨ ਤੇ ਸਭਿਆਚਾਰ ਦੇ ਪਰਮ-ਗਿਆਤਾ ਸਨ ਤੇ ਕਾਵਿ ਜਗਤ ਦੇ ਸੂਰਜ ਸਨ, ਜਿਨ੍ਹਾਂ ਨੂੰ ਬਹੁਤ ਸਾਰੀਆਂ ਭਾਸ਼ਾਵਾਂ ਦਾ ਗਿਆਨ ਸੀ। ਆਪ ਦੀ ਕਵਿਤਾ ਵਿਚ ਉਹ ਸਾਰੇ ਗੁਣ ਪ੍ਰਚੰਡ ਰੂਪ ਵਿਚ ਵਿਦਮਾਨ ਹਨ, ਜਿਨ੍ਹਾਂ ਦਾ ਜ਼ਿਕਰ ਭਾਰਤੀ ਕਾਵਿ ਸ਼ਾਸਤਰ ਵਿਚ ਹੈ।

ਭਾਈ ਸੰਤੋਖ ਸਿੰਘ ਦਾ ਜਨਮ ਨੂਰ ਦੀ ਸਰਾਂ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸੰਮਤ ੧੮੪੪ ਨੂੰ ਭਾਈ ਦੇਵਾ ਸਿੰਘ ਦੇ ਗ੍ਰਹਿ ਵਿਖੇ ਮਾਤਾ ਰਜਾਦੀ ਦੀ ਕੁੱਖੋਂ ਕਰੀਰ ਵੰਸ਼ ਦੇ ਮਿਹਨਤੀ ਦਰਜੀ ਪਰਵਾਰ ਵਿਚ ਹੋਇਆ। ਆਪ ਦਾ ਬਚਪਨ ਗਰੀਬੀ ਵਿਚ ਲੰਘਿਆ। ਸਮਾਂ ਪਾ ਕੇ ਆਪ ਦਾ ਵਿਆਹ ਜਗਾਧਰੀ ਦੇ ਇਕ ਪਰਵਾਰ ਦੀ ਬੀਬੀ ਰਾਮ ਕੌਰ ਨਾਲ ਹੋਇਆ। ਆਪ ਦੇ ਪੰਜ ਪੁੱਤਰ ਅਤੇ ਤਿੰਨ ਧੀਆਂ ਸਨ।

ਆਪ ਨੇ ਵਿੱਦਿਆ ਪ੍ਰਾਪਤ ਕਰਨ ਲਈ ਉਸ ਸਮੇਂ ਦੇ ਪ੍ਰਸਿੱਧ ਗਿਆਨੀ ਸੰਤ ਸਿੰਘ ਜੀ ਨੂੰ ਉਸਤਾਦ ਧਾਰਨ ਕੀਤਾ। ਗਿਆਨੀ ਸੰਤ ਸਿੰਘ ਜੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਮੁੱਖ ਗ੍ਰੰਥੀ ਸਨ। ਮਹਾਰਾਜਾ ਰਣਜੀਤ ਸਿੰਘ ਉਨ੍ਹਾਂ ਦਾ ਪਰਮ ਸ਼ਰਧਾਲੂ ਸੀ। ਉਨ੍ਹਾਂ ਦੇ ਰਾਹੀਂ ਹੀ ਸ੍ਰੀ ਦਰਬਾਰ ਸਾਹਿਬ 'ਤੇ ਸੋਨਾ ਲਗਾਇਆ ਗਿਆ ਸੀ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦੁੱਤੀ ਕਥਾਕਾਰ ਸਨ। ਆਪ ਲਗਭਗ ੧੫ ਵਰ੍ਹੇ ਉਨ੍ਹਾਂ ਦੀ ਹਜ਼ੂਰੀ ਵਿਚ ਰਹੇ ਤੇ ਮਗਰੋਂ ਬੂੜੀਆ ਚਲੇ ਗਏ ਤੇ ਕਿਸੇ ਸਰਦਾਰ ਪਾਸ ਰਹਿਣ ਲੱਗ ਗਏ। ਕਿਸੇ ਕਾਰਨ ਇਥੋਂ ਮਨ ਉਪਰਾਮ ਹੋ ਗਿਆ ਤੇ ਆਪ ਕਈ ਸਥਾਨਾਂ 'ਤੇ ਰਹੇ। ਆਪ ਨੇ ਆਪਣੀ ਗਰੀਬੀ ਤੇ ਮੰਦੀ ਦਸ਼ਾ ਦਾ ਜ਼ਿਕਰ ਇਉਂ ਕੀਤਾ ਹੈ:

*ਛੁਟਯੋ ਹੈ ਪ੍ਰਾਕ੍ਰਮ ਔ ਬਿਸਾਰਯੋ ਹੈ ਨੇਮ ਧਰਮ,*
*ਐਂ ਖੋਈ ਹਯਾਉ ਸ਼੍ਰਮ ਅਤਿ ਦੁਖ ਪਾਈਯਤਿ ਹੈ॥*
*ਘਰ ਕੇ ਰੁਸਾਨੇ ਸਬ ਆਪਨੇ ਭਏ ਬਿਗਾਨੇ,*
*ਨਾਰੀ ਦੇ ਤਾਨੇ ਸੁਨ ਸਿਰ ਨਿਆਈਯਤਿ ਹੈ॥*
*ਮਿਤ੍ਰ ਹੂੰ ਛੁਪਾਨੇ ਨੈਨ ਸੂਧੇ ਹੂ ਨ ਬੋਲੇ ਬੈਨ,*
*ਮਨ ਮੈ ਨ ਧਰੇ ਜਾ ਕੇ ਢਿਗ ਜਾਈਯਤਿ ਹੈ॥*
*ਦੁਆਰ ਪੈ ਕਰਜ਼ਦਾਰ ਠਾਢੇ ਮੁਖ ਦੇਤਿ ਗਾਰ,*

** # ੮, ਦਸਮੇਸ਼ ਨਗਰ, ਪੁਲਿਸ ਲਾਈਨ ਰੋਡ, ਪਟਿਆਲਾ।*

*ਬਿਨਾ ਰੋਜ਼ਗਾਰ ਰੋਜ਼ ਗਾਰ ਖਾਈਯਤਿ ਹੈ।*

ਆਪ ਦੀ ਵਿਦਵਤਾ ਅਤੇ ਕਾਵਿ-ਕਲਾ ਵਿਚ ਨਿਪੁੰਨਤਾ ਬਾਰੇ ਜਦੋਂ ਕੈਥਲ ਨਰੇਸ਼ ਉਦੈ ਸਿੰਘ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਆਪ ਨੂੰ ਆਪਣੇ ਪਾਸ ਬੁਲਾ ਲਿਆ, ਜਿਥੇ ਆਪ ਆਪਣੇ ਅੰਤਮ ਸਮੇਂ ਤਕ ਰਹੇ। ਇਥੇ ਮਹਾਰਾਜਾ ਸਾਹਿਬ ਨੇ ਆਪ ਨੂੰ ਹਰ ਪ੍ਰਕਾਰ ਦੀਆਂ ਸੁਖ-ਸੁਵਿਧਾਵਾਂ ਦੇਣ ਦਾ ਸ਼ਲਾਘਾਯੋਗ ਕਾਰਜ ਕੀਤਾ। ਆਪ ਨੂੰ ਰਹਿਣ ਲਈ ਇਕ ਵੱਡੀ ਹਵੇਲੀ, ਨੌਕਰ-ਚਾਕਰ ਤੇ ਖਾਣ-ਪੀਣ ਦਾ ਸਮਾਨ ਆਦਿ ਪੂਰੀ ਖੁੱਲ੍ਹਦਿਲੀ ਨਾਲ ਦਿੱਤਾ। ਆਪ ਕਾਫੀ ਸੌਖੇ ਹੋ ਗਏ ਤੇ ਸਾਹਿਤ ਦੀ ਰਚਨਾ ਕਰਨੀ ਅਰੰਭ ਕੀਤੀ।

ਭਾਈ ਸਾਹਿਬ ਨੇ ਕਈ ਸਥਾਨਾਂ 'ਤੇ ਕੈਥਲ ਅਤੇ ਮਹਾਰਾਜਾ ਉਦੈ ਸਿੰਘ ਦਾ ਜ਼ਿਕਰ ਕੀਤਾ ਹੈ। ਉਹ ਵਿਦਿਆ ਪ੍ਰੇਮੀ, ਵਿਦਵਾਨਾਂ ਤੇ ਕਦਰਦਾਨ, ਬਹਾਦਰ ਤੇ ਜੰਗ ਵਿਚ ਕਮਾਲ ਵਿਖਾਉਣ ਵਾਲੇ ਸਨ। ਆਪ ਦੀ ਮਹਿਮਾ ਕਵੀ ਜੀ ਨੇ ਇਉਂ ਕੀਤੀ ਹੈ:

*ਭਾਗ ਭੂਰ ਭਗਤੁ ਭਗਤਿ ਭਰਪੂਰ ਭਵ,*
*ਭਾਰੋ ਭਯ ਭੰਜਨ ਭਗਤ ਭਗਵਾਨ ਕੋ।*
*ਤਾਂ ਕੇ ਸੁਭ ਬੰਸ ਮੈ ਵਡੰਸ ਉਦੈ ਸਿੰਘ ਭੂਪ,*
*ਜ਼ਾਹਰ ਜਹਾਨ ਮੈਂ ਮਹਾਨ ਕੀਨ ਆਨ ਕੋ।*
*ਸਿਖੀ ਸੁਖ ਖਾਨ ਕੋ ਸਿਖੈਯਾ ਸੀਖ ਸਯਾਨ ਕੋ,*
*ਸੁਨੈਯਾ ਗੁਣ ਗਯਾਨ ਕੋ ਧਰਯਾ ਗੁਰ ਧਯਾਨ ਕੋ।*
*ਪਕਰੈ ਕ੍ਰਿਪਾਨ ਕੋ ਨਸੈਯਾ ਸ਼ਤਰੂ ਜਾਨ ਕੋ,*
*ਰਖੈਯਾ ਕੁਲ ਖਾਨ ਕੋ ਦਿਵੈਯਾ ਜਗ ਦਾਨ ਕੋ॥*

ਮਹਾਰਾਜਾ ਉਦੈ ਸਿੰਘ ਦੇ ਔਲਾਦ ਨਹੀਂ ਸੀ। ਅੰਗਰੇਜ਼ਾਂ ਨੇ ਕੈਥਲ 'ਤੇ ਕਬਜ਼ਾ ਕਰਨਾ ਚਾਹਿਆ ਤਾਂ ਮਹਾਰਾਜ ਮਹਿਤਾਬ ਕੌਰ ਨੇ ਉਨ੍ਹਾਂ ਦਾ ਮੁਕਾਬਲਾ ਕੀਤਾ। ਯੁੱਧ ਵਿਚ ਉਸ ਦੀ ਹਾਰ ਹੋਈ। ਅੰਗਰੇਜ਼ਾਂ ਨੇ ਇਸ ਰਿਆਸਤ 'ਤੇ ਕਬਜ਼ਾ ਕਰ ਲਿਆ। ਫੌਜਾਂ ਨੂੰ ਸ਼ਹਿਰ ਲੁੱਟਣ ਦੀ ਇਜਾਜ਼ਤ ਦੇ ਦਿੱਤੀ। ਉਨ੍ਹਾਂ ਉਹ ਭਿਆਨਕ ਤਬਾਹੀ ਮਚਾਈ ਕਿ ਰਹੇ ਰੱਬ ਦਾ ਨਾਂ। ਭਾਈ ਸਾਹਿਬ ਦੀ ਹਵੇਲੀ ਵੀ ਲੁੱਟ ਦਾ ਸ਼ਿਕਾਰ ਬਣੀ। ਆਪ ਨੂੰ ਕੋਈ ਜਾਨੀ ਨੁਕਸਾਨ ਨਹੀਂ ਹੋਇਆ ਪਰ ਧਨ/ਸੰਪਦਾ ਸਭ ਜ਼ਾਲਮ ਲੁੱਟ ਕੇ ਲੈ ਗਏ। ਇਹ ਵੀ ਸੰਭਵ ਹੈ ਕਿ ਆਪ ਦੇ ਕੁਝ ਗ੍ਰੰਥ ਵੀ ਇਸ ਲੁੱਟ ਵਿਚ ਨਸ਼ਟ ਹੋ ਗਏ ਹੋਣ। ਭਾਈ ਸਾਹਿਬ ਨੇ ਇਸ ਲੁੱਟ ਦਾ ਜ਼ਿਕਰ ਬਹੁਤ ਕਰੁਣਾਮਈ ਢੰਗ ਨਾਲ ਕੀਤਾ ਹੈ।

ਆਪ ਨੇ ਸੰਮਤ ੧੯੦੦ ਵਿਚ ਕੈਥਲ ਵਿਖੇ ਸਰੀਰ ਤਿਆਗਿਆ। ਭਾਈ ਜੀ ਭਾਰਤੀ ਦਰਸ਼ਨ ਸ਼ਾਸਤਰਾਂ ਦੇ ਗਿਆਤਾ ਸਨ। ਆਪ ਨੂੰ ਕਾਵਿ ਦੇ ਸ਼ਾਸਤਰੀ

ਨਿਯਮਾਂ ਜਾਂ ਸਿਧਾਂਤਾਂ ਦਾ ਪੂਰਨ ਗਿਆਨ ਸੀ। ਆਪ ਘੋੜ-ਵਿੱਦਿਆ, ਵੈਦਿਕ, ਸੰਗੀਤ, ਰਾਜਨੀਤੀ, ਸ਼ਸਤਰ ਵਿੱਦਿਆ ਆਦਿ ਨੂੰ ਚੰਗੀ ਤਰ੍ਹਾਂ ਸਮਝਦੇ ਸਨ। ਜਿਨ੍ਹਾਂ ਦਾ ਪ੍ਰਮਾਣ ਆਪ ਦੇ ਕਾਵਿ ਗ੍ਰੰਥਾਂ ਵਿਚ ਇਨ੍ਹਾਂ ਬਾਰੇ ਸੂਖ਼ਮ ਟਿੱਪਣੀਆਂ ਹਨ। ਆਪ ਨੂੰ ਭਾਰਤੀ ਇਤਿਹਾਸ/ਮਿਥਿਹਾਸ ਦਾ ਪੂਰਨ ਗਿਆਨ ਸੀ। ਆਪ ਨੇ ਰਾਮਾਇਣ, ਮਹਾਂਭਾਰਤ, ਪੁਰਾਣਾਂ ਆਦਿ ਵਿਚ ਕਈ ਹਵਾਲੇ ਦਿੱਤੇ ਹਨ। ਆਪ ਨੇ ਵੇਦਾਂਤ ਦਾ ਡੂੰਘਾ ਅਧਿਐਨ ਕੀਤਾ ਹੋਇਆ ਸੀ। ਜਿਸ ਦਾ ਪ੍ਰਮਾਣ ਹੈ ਕਿ ਆਪ ਨੇ ਜਿਥੇ ਕਿਤੇ ਦਾਰਸ਼ਨਿਕ ਵਿਸ਼ੇ ਦੀ ਗੱਲ ਛੋਹੀ ਹੈ, ਉਥੇ ਵੇਦਾਂਤ ਦਾ ਸਪਸ਼ਟ ਪ੍ਰਭਾਵ ਦ੍ਰਿਸ਼ਟੀਗੋਚਰ ਹੁੰਦਾ ਹੈ। ਭਗਤੀ-ਯੋਗ, ਗਿਆਨ-ਮਾਰਗ ਦਾ ਵਿਸਤ੍ਰਿਤ ਵਿਵੇਚਨ ਆਪ ਨੇ ਕੀਤਾ ਹੈ। ਆਪ ਸੰਸਕ੍ਰਿਤ, ਹਿੰਦੀ, ਬ੍ਰਜ, ਅਰਬੀ-ਫ਼ਾਰਸੀ, ਪਹਾੜੀ, ਲਹਿੰਦੀ, ਪੰਜਾਬੀ ਦੇ ਪਰਮ-ਗਿਆਤਾ ਸਨ। ਜਿਥੇ ਆਪ ਦੀ ਰਚਨਾ ਵਿਚ ਇਤਿਹਾਸ, ਸੰਸਕ੍ਰਿਤੀ, ਧਰਮ-ਦਰਸ਼ਨ ਦੀ ਵਿਆਖਿਆ ਹੈ, ਉਥੇ ਭਾਰਤ ਦੀ ਮੌਜੂਦਾ ਰਾਜਨੀਤਿਕ ਤੇ ਇਤਿਹਾਸਕ ਦਸ਼ਾ ਦਾ ਵੀ ਜ਼ਿਕਰ ਹੈ। ਆਪ ਵਿਚ ਮਹਾਂਕਵੀ ਵਾਲੇ ਸਾਰੇ ਗੁਣਾਂ ਦੇ ਦਰਸ਼ਨ ਹੁੰਦੇ ਹਨ। ਆਪ ਦੀਆਂ ਰਚਨਾਵਾਂ ਬਾਰੇ ਸੰਖਿਪਤ ਵਿਚਾਰ ਪ੍ਰਸਤੁਤ ਹਨ:

**ਨਾਮ ਕੋਸ਼ :** ਇਹ ਭਾਈ ਸਾਹਿਬ ਦੀ ਪਹਿਲੀ ਰਚਨਾ ਹੈ। ਇਹ ਸੰਸਕ੍ਰਿਤ ਦੇ ਪ੍ਰਸਿੱਧ ਗ੍ਰੰਥ 'ਅਮਰ ਕੋਸ਼' ਕ੍ਰਿਤ ਅਮਰ ਸਿੰਘ ਦਾ ਸੁੰਦਰ ਕਾਵਿ ਅਨੁਵਾਦ ਹੈ ਜੋ ਦੋਹਰਾ, ਸਵੈਯਾ, ਕਬਿੱਤ, ਚੌਪਈ ਆਦਿ ਛੰਦਾਂ ਵਿਚ ਹੈ। ਇਸ ਦੀ ਰਚਨਾ ਆਪ ਨੇ ਬੂੜੀਆ ਰਹਿੰਦਿਆਂ ਅਰੰਭ ਕੀਤੀ ਤੇ ੧੮੭੮ ਸੰਮਤ ਵਿਚ ਅੰਮ੍ਰਿਤਸਰ ਵਿਖੇ ਪੂਰੀ ਕੀਤੀ। ਆਪ ਨੇ ਸੰਸਕ੍ਰਿਤ ਨਾ ਜਾਣਨ ਵਾਲਿਆਂ ਨੂੰ ਸੰਸਕ੍ਰਿਤ ਦੇ ਸ਼ਬਦ-ਸਾਗਰ ਦੇ ਦਰਸ਼ਨ ਕਰਵਾਉਣ ਹਿਤ ਇਹ ਅਨੁਵਾਦ ਕੀਤਾ। ਇਹ ਆਪ ਦੀ ਭਾਸ਼ਾ ਤੇ ਸ਼ਬਦਾਵਲੀ ਨੂੰ ਅਮੀਰ ਬਣਾਉਣ ਵਿਚ ਵੀ ਸਹਾਈ ਹੋਇਆ।ਇਸ ਦੀ ਇੱਕੋ ਇਕ ਪ੍ਰਤੀ ਸੈਂਟਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਵਿਖੇ ਉਪਲਬਧ ਹੈ।

**ਗੁਰੂ ਨਾਨਕ ਪ੍ਰਕਾਸ਼ :** ਇਹ ਸ੍ਰੀ ਗੁਰੂ ਨਾਨਕ ਸਾਹਿਬ ਦੀ ਜੀਵਨ-ਗਾਥਾ ਹੈ, ਜੋ ਆਪ ਦੀ ਮੌਲਿਕ ਕਿਰਤ ਹੈ। ਇਸ ਨੂੰ ਭਾਈ ਸਾਹਿਬ ਨੇ ੧੮੨੩ ਈ: ਵਿਚ ਬੂੜੀਆ ਵਿਖੇ ਪੂਰਾ ਕੀਤਾ। ਇਸ ਨੂੰ ਦੋ ਭਾਗਾਂ ਵਿਚ ਵੰਡਿਆ ਗਿਆ ਹੈ: ਉਤਰਾਰਧ ਜਿਸ ਦੇ ੭੩ ਅਤੇ ਪੂਰਵਾਰਧ ਜਿਸ ਦੇ ੫੭ ਅਧਿਆਇ ਹਨ। ਇਸ ਗ੍ਰੰਥ ਦੀ ਛੰਦ ਸੰਖਿਆ ੯੭੦੦੦ ਹੈ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਸਾਹਿਬ ਦੇ ਇਸ਼ਟ ਸਨ ਜਿਨ੍ਹਾਂ ਨੇ ਭਾਰਤ ਦੇ ਲੋਕਾਂ ਨੂੰ ਉਪਦੇਸ਼ ਦਿੰਦਿਆਂ ਹਰ ਪੱਖੋਂ ਚੰਗੇਰਾ ਜੀਵਨ ਬਸਰ ਕਰਨ ਲਈ ਪ੍ਰੇਰਿਤ ਕੀਤਾ। ਅਜਿਹੇ ਸਰਬ-ਸਾਂਝੇ ਸਤਿਗੁਰੂ ਬਾਰੇ ਉਨ੍ਹਾਂ ਦੇ ਸਮਕਾਲੀ ਤੇ ਪਰਵਰਤੀ ਸਾਹਿਤਕਾਰਾਂ ਨੇ ਸ਼ਰਧਾ ਸਹਿਤ ਲਿਖਿਆ। ਭਾਈ ਸੰਤੋਖ ਸਿੰਘ ਇਨ੍ਹਾਂ ਸ਼ਰਧਾਲੂ ਸਾਹਿਤਕਾਰਾਂ ਵਿਚ ਪ੍ਰਮੁਖ ਹਨ, ਜਿਨ੍ਹਾਂ ਨੇ ਗੁਰੂ ਨਾਨਕ ਪ੍ਰਕਾਸ਼ ਪ੍ਰਬੰਧ ਕਾਵਿ ਲਿਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨ-ਗਾਥਾ ਉਪਦੇਸ਼

ਤੇ ਧਰਮ ਸਾਧਨਾ ਬਾਰੇ ਜਨ-ਸਾਧਾਰਨ ਨੂੰ ਸਹਿਲ ਢੰਗ ਨਾਲ ਦੱਸਣ ਦਾ ਸਫਲ ਯਤਨ ਕੀਤਾ। ਆਪ ਦੀ ਨਜ਼ਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਭੂ ਦਾ ਅਵਤਾਰ ਸਨ। ਇਸ ਕਾਰਨ ਇਸ ਰਚਨਾ ਵਿਚ ਇਤਿਹਾਸ ਦੇ ਨਾਲ-ਨਾਲ ਮਿਥਿਹਾਸ ਦਾ ਰੰਗ ਵਧੇਰੇ ਗੂੜ੍ਹਾ ਹੋ ਗਿਆ ਹੈ। ਅਸਲ ਵਿਚ ਆਪ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਸ ਸਰੂਪ ਨੂੰ ਸ਼ਬਦਾਂ ਵਿਚ ਸਾਕਾਰ ਕਰਨ ਦਾ ਉਪਰਾਲਾ ਕੀਤਾ ਹੈ ਜੋ ਉਨ੍ਹਾਂ ਦੀ ਭਾਵਨਾ ਦੇ ਅਨੁਰੂਪ ਸੀ। ਇਹੀ ਕਾਰਨ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਿੰਬ ਦੈਵੀ ਮਹਾਂਪੁਰਖਾਂ ਵਾਲਾ ਹੈ। ਆਪ ਨੇ ਇਸ ਗ੍ਰੰਥ ਵਿਚ ਨੈਤਿਕ ਸਿੱਖਿਆ ਦੇ ਨਾਲ-ਨਾਲ ਨਾਮ-ਸਿਮਰਨ, ਪ੍ਰਭੂ-ਭਗਤੀ ਤੇ ਧਰਮ ਦੇ ਆਦਰਸ਼ਕ ਰੂਪ ਨੂੰ ਪ੍ਰਸਤੁਤ ਕਰਨ ਦਾ ਸਫ਼ਲ ਯਤਨ ਕੀਤਾ ਹੈ। ਆਪ ਦਾ ਵਿਚਾਰ ਹੈ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਕਲਯੁਗ ਵਿਚ ਸਤਿਯੁਗ ਵਰਤਾਉਣ ਲਈ ਆਏ ਸਨ।

**ਗਰਬ ਗੰਜਨੀ ਜਪੁਜੀ ਸਟੀਕ :** ਆਨੰਦਘਣ ਹੰਕਾਰੀ ਵਿਦਵਾਨ ਸੀ, ਜਿਸ ਨੇ ਆਪਣੀ ਵਿਦਵਤਾ ਵਿਖਾਉਣ ਦੇ ਲਾਲਚ-ਵਸ ਗੁਰੂ ਸਾਹਿਬ ਦੀ ਉਤਕ੍ਰਿਸ਼ਟ ਰਚਨਾ ਦਾ ਟੀਕਾ ਕਰਦਿਆਂ ਅਸ਼ੁੱਧ ਤੇ ਭਰਮ ਉਪਜਾਊ ਅਰਥ ਕੀਤੇ, ਜਿਸ ਦਾ ਜੁਆਬ ਦੇਣ ਲਈ ਆਪ ਨੇ ਕੈਥਲ ਨਰੇਸ਼ ਉਦੈ ਸਿੰਘ ਦੇ ਕਹਿਣ 'ਤੇ ਇਸ ਗ੍ਰੰਥ ਦੀ ਰਚਨਾ ਕੀਤੀ। ਆਪ ਨੇ ਇਸ ਟੀਕੇ ਵਿਚ ਥਾਂ-ਥਾਂ ਆਨੰਦਘਣ ਟੀਕੇ ਦਾ ਉਲੇਖ ਕਰਦਿਆਂ ਜਪੁਜੀ ਦਾ ਸ਼ੁੱਧ ਤੇ ਦਾਰਸ਼ਨਿਕ ਰੰਗਣ ਵਾਲਾ ਟੀਕਾ ਕਰਨ ਦਾ ਸਫਲ ਯਤਨ ਕੀਤਾ ਹੈ। ਇਹ ਨਿਰਾ ਟੀਕਾ ਨਹੀਂ ਹੈ, ਜਪੁਜੀ ਦਾ ਭਾਸ਼ਯ ਹੈ ਕਿਉਂਕਿ ਆਪ ਨੇ ਭਾਰਤੀ ਚਿੰਤਨਧਾਰਾ ਦੇ ਸੰਦਰਭ ਵਿਚ ਬਾਣੀ ਦਾ ਵਿਸ਼ਲੇਸ਼ਣ ਕੀਤਾ ਹੈ। ਆਪ ਨੇ ਬਾਣੀ ਵਿਚ ਆਏ ਲਗਭਗ ੫੦ ਅਲੰਕਾਰਾਂ ਬਾਰੇ ਵਿਚਾਰ ਕੀਤਾ ਹੈ। ਇਉਂ ਪਹਿਲੀ ਵਾਰ ਜਪੁਜੀ ਦਾ ਸਾਹਿਤਕ ਮੁਲਾਂਕਣ ਹੋਇਆ ਹੈ। ਇਉਂ ਇਹ ਰਚਨਾ ਜਪੁਜੀ ਦੀ ਦਾਰਸ਼ਨਿਕ ਵਿਆਖਿਆ ਤੇ ਸਾਹਿਤਕ ਮੁਲਾਂਕਣ ਕਰਨ ਵਾਲੀ ਮਹੱਤਵਪੂਰਨ ਰਚਨਾ ਹੈ।

**ਵਾਲਮੀਕੀ ਰਮਾਇਣ :** ਰਾਮ-ਕਥਾ ਭਾਰਤੀ ਸੰਸਕ੍ਰਿਤੀ ਤੇ ਸਾਹਿਤ ਦਾ ਅਨਮੋਲ ਖਜ਼ਾਨਾ ਹੈ ਤੇ ਪੰਜਾਬ ਵਿਚ ਵੀ ਕਈ ਕਵੀਆਂ ਨੇ ਇਸ ਮਹਾਨ ਕਥਾ ਨੂੰ ਕਾਵਿ-ਬੱਧ ਕਰਨ ਦੇ ਸਫਲ ਯਤਨ ਕੀਤੇ ਹਨ। ਸੰਸਕ੍ਰਿਤ ਦੇ ਆਦਿ ਕਵੀ ਵਾਲਮੀਕ ਨੇ ਪਹਿਲੀ ਵਾਰ ਸ੍ਰੀ ਰਾਮ ਚੰਦਰ ਜੀ ਦੀ ਜੀਵਨ-ਗਾਥਾ ਲਿਖੀ ਤੇ ਇਹ ਗ੍ਰੰਥ—ਵਾਲਮੀਕੀ ਰਮਾਇਣ ਜਗਤ ਪ੍ਰਸਿੱਧ ਹੈ। ਭਾਈ ਸੰਤੋਖ ਸਿੰਘ ਨੂੰ ਮਹਾਰਾਜਾ ਉਦੈ ਸਿੰਘ ਕੈਥਲ ਨਰੇਸ਼ ਨੇ ਇਸ ਗ੍ਰੰਥ ਦਾ ਸਰਲ ਭਾਸ਼ਾ ਵਿਚ ਅਨੁਵਾਦ ਕਰਨ ਲਈ ਆਖਿਆ ਤਾਂ ਭਾਈ ਸਾਹਿਬ ਨੇ ਇਸ ਮਹਾਨ ਗ੍ਰੰਥ ਦਾ ਕਾਵਿ ਅਨੁਵਾਦ ਸ਼ੁੱਧ ਬ੍ਰਜ ਭਾਸ਼ਾ ਵਿਚ ਕੀਤਾ। ਇਹ ਗ੍ਰੰਥ ੧੮੩੩ ਈ. ਵਿਚ ਮੁਕੰਮਲ ਹੋਇਆ। ਮਹਾਰਾਜਾ ਇਸ ਦਾ ਪਾਠ ਸੁਣ ਕੇ ਇੰਨੇ ਪ੍ਰਸੰਨ ਹੋਏ ਕਿ ਉਨ੍ਹਾਂ ਨੇ ਭਾਈ ਸਾਹਿਬ ਨੂੰ ਮੋਰਥਲੀ ਪਿੰਡ

ਇਨਾਮ ਵਜੋਂ ਪ੍ਰਦਾਨ ਕੀਤਾ। ਇਸ ਬਾਰੇ ਆਪ ਨੇ ਲਿਖਿਆ ਹੈ:

*ਸੁੰਦਰ ਸਾਗਰ ਗ੍ਰੰਥ ਬਨਿਓ ਪਦ ਗੁੰਥਤ ਨੌਰਸ ਰੀਤ ਭਲੀ।*
*ਰਾਮ ਕਥਾ ਗੁਨ ਗ੍ਰਾਮਾ ਭਿਮਾਨ ਮਹਾਮਤਿ ਧਾਮ ਅਨੰਦ ਫਲੀ।*
*ਰੰਜਨ ਹੈ ਭ੍ਰਮ ਭੰਜਨ ਹੈ ਗਮ ਭੰਜਨ ਹੈ ਪ੍ਰਦ ਗਯਾਨ ਬਲੀ।*
*ਕੈਥਲ ਨਾਥ ਪ੍ਰਸੰਨ ਭਯੋ ਪਠਿ ਗ੍ਰਾਮ ਦਯੋ ਤਬ ਮੋਰਥਲੀ।*

**ਗੁਰ ਪ੍ਰਤਾਪ ਸੂਰਜ ਗ੍ਰੰਥ :** ਕੈਥਲ ਨਰੇਸ਼ ਉਦੈ ਸਿੰਘ ਦੇ ਬੇਨਤੀ ਕਰਨ 'ਤੇ ਕਵੀ ਸੰਤੋਖ ਸਿੰਘ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਚਨਾ ਕੀਤੀ। ਆਪ ਨੇ ੧੮੩੬ ਈ. ਵਿਚ ਇਹ ਗ੍ਰੰਥ ਲਿਖਣਾ ਅਰੰਭਿਆ ਜੋ ੧੮੪੩ ਈ. ਵਿਚ ਪੂਰਾ ਹੋਇਆ। ਇਉਂ ਇਹ ਕਵੀ ਜੀ ਦੀ ਸੱਤ-ਅੱਠ ਵਰ੍ਹਿਆਂ ਦੀ ਨਿਰੰਤਰ ਸਾਧਨਾ ਦਾ ਫਲ ਹੈ। ਇਸ ਗ੍ਰੰਥ ਦੇ ਨਾਮਕਰਨ ਦਾ ਭਾਵ ਹੈ ਕਿ ਗੁਰੂ ਸਾਹਿਬਾਨ ਦੇ ਪ੍ਰਤਾਪ ਤੇ ਗਿਆਨ ਰੂਪੀ ਸੂਰਜ ਦੀਆਂ ਕਿਰਨਾਂ ਨੇ ਹਰ ਪ੍ਰਕਾਰ ਦੇ ਅੰਧ-ਵਿਸ਼ਵਾਸਾਂ, ਅਗਿਆਨ ਅਨਿਆਇ ਆਦਿ ਦੇ ਹਨ੍ਹੇਰੇ ਨੂੰ ਨਸ਼ਟ ਕਰ ਦਿੱਤਾ ਹੈ ਤੇ ਸਭ ਪਾਸੇ ਧਰਮ ਦਾ ਪ੍ਰਕਾਸ਼ ਕਰ ਦਿੱਤਾ ਹੈ। ਭਾਈ ਜੀ ਨੇ ਸੂਰਜ ਦੀ ਗਤੀ ਅਨੁਸਾਰ ਇਸ ਗ੍ਰੰਥ ਦੇ ਕਥਾਨਕ ਨੂੰ ਵੰਡਿਆ ਹੈ- ੧੨ ਰਾਸ਼ਾ, ੬ ਰਿਤੂਆਂ ਅਤੇ ੨ ਐਨਾਂ ਵਿਚ ਅਤੇ ਇਸ ਗ੍ਰੰਥ ਦੇ ਵੀਹ ਅਧਿਆਇ ਹਨ, ੧੧੫੧ ਅੰਸ਼ਾਂ/ਕਿਰਨਾਂ ਤੇ ੫੧੮੨੯ ਛੰਦ ਹਨ।

ਭਾਈ ਸਾਹਿਬ ਨੇ ਇਸ ਗ੍ਰੰਥ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ ਕਥਾ ਲਿਖਦਿਆਂ ਬਾਬਾ ਬੰਦਾ ਸਿੰਘ ਬਹਾਦਰ ਤੇ ਮੁਗ਼ਲਾਂ ਦੇ ਜ਼ੁਲਮ ਦੀ ਲੂੰ-ਕੰਡੇ ਖੜ੍ਹੇ ਕਰਨ ਲਈ ਅਤਿਆਚਾਰਾਂ ਦੀ ਗਾਥਾ ਵਿਸਥਾਰ ਸਹਿਤ ਆਖੀ ਹੈ। ਇਸ ਗ੍ਰੰਥ ਦੀ ਸਿਰਜਣਾ ਕਰਦਿਆਂ ਆਪ ਨੇ ਪੂਰਵਵਰਤੀ ਗ੍ਰੰਥਾਂ ਦੀ ਸਹਾਇਤਾ ਲਈ ਹੈ। ਆਪ ਨੇ ਕਈ ਥਾਈਂ ਆਪ ਜਾ ਕੇ ਜਾਂ ਬੰਦੇ ਭੇਜ ਕੇ ਸੂਚਨਾ ਇਕੱਤਰ ਕਰਕੇ ਸਤਿ ਦੀ ਤਹਿ ਤਕ ਜਾਣ ਦਾ ਉਪਰਾਲਾ ਕੀਤਾ ਹੈ। ਗੁਰੂ ਸਾਹਿਬਾਨ, ਉਨ੍ਹਾਂ ਦੇ ਸਮਕਾਲੀਆਂ ਤੇ ਸਿੱਖਾਂ ਦੇ ਜੀਵਨ ਆਦਿ ਬਾਰੇ ਆਪ ਨੇ ਬਹੁਤ ਬਰੀਕੀ ਨਾਲ ਬਿਆਨ ਕੀਤਾ। ਪਾਠਕ/ਕਥਾ ਦਾ ਸ੍ਰੋਤਾ ਇਉਂ ਮਹਿਸੂਸ ਕਰਦਾ ਹੈ ਜਿਵੇਂ ਇਹ ਸਭ ਕੁਝ ਵਾਪਰਨ ਸਮੇਂ ਉਹ ਨਾਲ ਸੀ। ਇਸ ਗ੍ਰੰਥ ਵਿਚ ਸਿੱਖ ਧਰਮ, ਇਤਿਹਾਸ, ਨੈਤਿਕ-ਮੁਲਾਂ ਤੇ ਸੰਸਕ੍ਰਿਤੀ ਬਾਰੇ ਗੰਭੀਰਤਾ ਨਾਲ ਲਿਖਦਿਆਂ ਭਾਰਤੀ ਦਰਸ਼ਨ, ਇਤਿਹਾਸ ਜਾਂ ਧਾਰਮਿਕ ਮਾਨਤਾਵਾਂ ਬਾਰੇ ਵੀ ਬਹੁਤ ਸੁੰਦਰ ਟਿੱਪਣੀਆਂ ਕੀਤੀਆਂ ਹਨ। ਹਿੰਦੂ ਧਰਮ ਬਾਰੇ ਜਾਣਕਾਰੀ ਬਹੁਤ ਮੁੱਲਵਾਨ ਹੈ।

ਭਾਈ ਸਾਹਿਬ ਨੇ ਗੁਰੂ ਸਾਹਿਬਾਨ ਨੂੰ ਅਵਤਾਰ ਮੰਨ ਕੇ ਉਨ੍ਹਾਂ ਨੂੰ ਦੇਵਤਿਆਂ/ਅਵਤਾਰਾਂ ਵਾਂਗੂ ਅਲੌਕਿਕ ਸ਼ਕਤੀਆਂ ਦੇ ਸੁਆਮੀ ਕਰਾਮਾਤੀ ਤੇ ਚਮਤਕਾਰੀ ਪਰਮ ਪੁਰਖ ਦਰਸਾਇਆ ਹੈ। ਇਹੀ ਕਾਰਨ ਹੈ ਕਿ ਕਈ ਸਥਾਨਾਂ 'ਤੇ ਅਜਿਹੇ ਬਿਰਤਾਂਤ ਤੇ ਵਿਚਾਰ ਪ੍ਰਸਤੁਤ ਕੀਤੇ ਗਏ ਹਨ ਜੋ ਗੁਰਮਤਿ ਦਰਸ਼ਨ ਨਾਲ ਮੇਲ ਨਹੀਂ ਖਾਂਦੇ।

ਇਓਂ ਇਹ ਗੁਰੂ-ਕਥਾ ਕਾਫੀ ਹੱਦ ਤਕ ਇਤਿਹਾਸਕ ਨਹੀਂ ਰਹਿ ਜਾਂਦੀ, ਪੌਰਾਣਿਕ ਬਣ ਜਾਂਦੀ ਹੈ। ਇਸ ਗ੍ਰੰਥ ਵਿਚ ਪੌਰਾਣਿਕ ਰੰਗ ਕਾਫੀ ਗੂੜ੍ਹਾ ਨਜ਼ਰੀਂ ਆਉਂਦਾ ਹੈ। ਕਵੀ ਨੇ ਅਸਲ ਵਿਚ 'ਸਿੱਖ ਪੁਰਾਣਾਂ' ਦੀ ਸਿਰਜਣਾ ਕਰ ਦਿੱਤੀ ਹੈ। ਇਸ ਵਿਚ ਅਵਤਾਰੀ ਭਾਵਨਾ ਤੇ ਚਮਤਕਾਰੀ ਰੰਗ ਰੂਪ ਪ੍ਰਮੁਖ ਹੈ, ਜਿਸ ਕਾਰਨ ਇਸ ਦੀ ਕਥਾ ਸਿੱਖ ਸੰਗਤਾਂ ਨੂੰ ਅਤਿ ਪਿਆਰੀ ਲਗਦੀ ਹੈ। ਲਗਭਗ ਸਾਰੇ ਇਤਿਹਾਸਕ ਜਾਂ ਵੱਡੇ ਗੁਰਦੁਆਰਿਆਂ ਵਿਚ ਇਸ ਗ੍ਰੰਥ ਦੀ ਕਥਾ ਰੋਜ਼ ਸ਼ਾਮ ਨੂੰ ਹੁੰਦੀ ਹੈ ਤੇ ਹਜ਼ਾਰਾਂ ਸ਼ਰਧਾਲੂ ਨਿਤਨੇਮ ਨਾਲ ਸੁਣਦੇ ਹਨ।

ਇਹ ਮਹਾਨ ਗ੍ਰੰਥ ਕੇਵਲ ਗੁਰ-ਇਤਿਹਾਸ ਹੀ ਨਹੀਂ ਸਗੋਂ ਭਾਰਤੀ ਸੰਸਕ੍ਰਿਤੀ ਦਾ ਚਿਤਰਨ ਕਰਨ ਵਾਲਾ ਅਹਿਮ ਸ੍ਰੋਤ ਗ੍ਰੰਥ ਵੀ ਹੈ ਕਿਉਂਕਿ ਇਸ ਗ੍ਰੰਥ ਵਿਚ ਜਿੱਥੇ ਭਾਰਤੀ ਦਰਸ਼ਨ, ਚਿੰਤਨ-ਧਾਰਾ, ਭਗਤੀ, ਨੈਤਿਕਤਾ ਆਦਿ ਬਾਰੇ ਮਹੱਤਵਪੂਰਨ ਟਿੱਪਣੀਆਂ ਹਨ, ਉਥੇ ਸਿੱਖ ਧਰਮ-ਦਰਸ਼ਨ, ਸਾਧਨਾ-ਪਧਤੀ, ਰਹਿਤ-ਮਰਯਾਦਾ, ਜੀਵਨ-ਜਾਚ ਆਦਿ ਦੀ ਬਹੁਤ ਸੁੰਦਰ ਵਿਆਖਿਆ ਵੀ ਕੀਤੀ ਗਈ ਹੈ। ਅਸਲ ਵਿਚ ਇਹ ਭਾਰਤੀ ਸੰਸਕ੍ਰਿਤੀ, ਦਰਸ਼ਨ ਤੇ ਸਿੱਖ-ਇਤਿਹਾਸ ਵਿਚਾਰਧਾਰਾ ਆਦਿ ਵੀ ਵਿਆਖਿਆ ਕਰਨ ਵਾਲਾ ਵਿਸ਼ਵਕੋਸ਼ ਹੈ।

ਆਪ ਨੇ ਆਤਮ-ਪੁਰਾਣ ਦਾ ਹਿੰਦੀ/ਬ੍ਰਜ ਭਾਸ਼ਾ ਵਿਚ ਅਨੁਵਾਦ ਕੀਤਾ ਪਰ ਹੁਣ ਉਹ ਉਪਲਬਧ ਨਹੀਂ ਹੈ। ਇਕ ਸੀਹਰਫੀ ਪੰਜਾਬੀ ਵਿਚ ਮਿਲਦੀ ਹੈ ਪਰ ਉਹ ਆਪ ਦੀ ਰਚਨਾ ਨਹੀਂ ਜਾਪਦੀ ਭਾਵੇਂ ਨਾਮ ਆਪ ਦਾ ਹੀ ਆਇਆ ਹੈ।

ਭਾਈ ਸੰਤੋਖ ਸਿੰਘ ਉਨ੍ਹੀਵੀਂ ਸਦੀ ਦੇ ਮਹਾਨ ਵਿਦਵਾਨ ਤੇ ਕਵੀ ਸਨ, ਜਿਨ੍ਹਾਂ ਨੇ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸ਼ਰਧਾਲੂ ਸਿੱਖ ਸੇਵਕਾਂ ਦਾ ਮੁਕੰਮਲ ਇਤਿਹਾਸ ਕਵਿਤਾ ਵਿਚ ਰਚ ਕੇ ਉਨ੍ਹਾਂ ਦਾ ਜਸ ਘਰ-ਘਰ ਪਹੁੰਚਾਉਣ ਦਾ ਸੁੰਦਰ ਉਪਰਾਲਾ ਕੀਤਾ ਹੈ। ਉਨ੍ਹਾਂ ਨੇ ਜਨ-ਸਾਧਾਰਨ ਅੰਦਰ ਭਾਰਤੀ ਸੰਸਕ੍ਰਿਤੀ, ਦਰਸ਼ਨ ਤੇ ਜੀਵਨ ਮੁੱਲਾਂ ਲਈ ਚੇਤਨਾ ਪੈਦਾ ਕਰਨ ਦਾ ਯਤਨ ਕੀਤਾ ਹੈ। ਗੁਰੂ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਹਿੰਦੀ ਸਾਹਿਤ ਦੀਆਂ ਮਹਾਨ ਪ੍ਰਾਪਤੀਆਂ ਹਨ। ਭਾਈ ਸਾਹਿਬ ਨੇ ਭਾਰਤੀ ਗ੍ਰੰਥਾਂ ਦੇ ਕਾਵਿ-ਅਨੁਵਾਦ ਕਰਕੇ ਮਹਾਨ ਅਨੁਵਾਦਕਾਂ ਵਿਚ ਸਥਾਨ ਬਣਾ ਲਿਆ ਹੈ।

ਅਫਸੋਸ ਹੈ ਕਿ ਉਨ੍ਹਾਂ ਦੀਆਂ ਇਨ੍ਹਾਂ ਮਹਾਨ ਰਚਨਾਵਾਂ ਦਾ ਯੋਗ ਮੁੱਲ ਨਹੀਂ ਪੈ ਸਕਿਆ, ਕਿਉਂਕਿ ਸਿੱਖ ਵਿਦਵਾਨ ਇਨ੍ਹਾਂ ਨੂੰ ਹਿੰਦੀ ਜਾਂ ਬ੍ਰਜ ਭਾਸ਼ਾ ਦੇ ਗ੍ਰੰਥ ਮੰਨ ਨਜ਼ਰ-ਅੰਦਾਜ਼ ਕਰ ਦਿੰਦੇ ਹਨ ਤੇ ਹਿੰਦੀ ਦੇ ਵਿਦਵਾਨ ਗੁਰਮੁਖੀ ਤੋਂ ਜਾਣੂ ਨਾ ਹੋਣ ਕਰਕੇ ਪੰਜਾਬੀ ਰਚਨਾ ਮੰਨ ਕੇ ਚੁਪ ਧਾਰਨ ਕਰ ਲੈਂਦੇ ਹਨ। ਇਨ੍ਹਾਂ ਗ੍ਰੰਥਾਂ ਦਾ ਗਹਿਰ ਗੰਭੀਰ ਵਿਵੇਚਨ ਹਿੰਦੀ ਤੇ ਪੰਜਾਬੀ ਦੋਨਾਂ ਭਾਸ਼ਾਵਾਂ ਵਿਚ ਹੋਣਾ ਚਾਹੀਦਾ ਹੈ।

■

# ਸੇਵਾ ਦੇ ਪੁੰਜ : ਭਗਤ ਪੂਰਨ ਸਿੰਘ ਪਿੰਗਲਵਾੜਾ ਵਾਲੇ

*-ਸ. ਕਰਨੈਲ ਸਿੰਘ ਐਮ.ਏ.**

ਭਗਤ ਪੂਰਨ ਸਿੰਘ ਦਾ ਜਨਮ ੪ ਜੂਨ ੧੯੦੪ ਈ. ਨੂੰ ਪਿੰਡ ਰਾਜੇਵਾਲ, ਤਹਿਸੀਲ ਖੰਨਾ, ਜ਼ਿਲ੍ਹਾ ਲੁਧਿਆਣਾ ਵਿਖੇ ਪਿਤਾ ਸ੍ਰੀ ਸ਼ਿੱਬੂ ਮੱਲ ਸ਼ਾਹੂਕਾਰ ਦੇ ਗ੍ਰਹਿ ਮਾਤਾ ਮਹਿਤਾਬ ਕੌਰ ਦੀ ਕੁੱਖੋਂ ਹੋਇਆ। ਬਚਪਨ ਤੋਂ ਹੀ ਉਨ੍ਹਾਂ ਨੂੰ ਸੇਵਾ ਕਰਨ ਦਾ ਸ਼ੌਂਕ ਸੀ। ਘਰ ਗਰੀਬੀ ਆ ਜਾਣ ਕਰਕੇ ਪੜ੍ਹਾਈ ਵਿਚੇ ਹੀ ਛੱਡਣੀ ਪਈ ਅਤੇ ਨੌਕਰੀ ਦੀ ਭਾਲ ਵਿਚ ਮਾਤਾ ਨਾਲ ਲਾਹੌਰ ਜਾਣਾ ਪਿਆ। ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਵਿਖੇ ਭਗਤ ਪੂਰਨ ਸਿੰਘ ਜੀ ਬਿਨਾਂ ਤਨਖਾਹ ਤੋਂ ਸੇਵਾ ਕਰਨ ਲੱਗੇ, ਉਥੋਂ ਦੇ ਮਹੰਤ ਤੇਜਾ ਸਿੰਘ ਜੀ ਬਹੁਤ ਗੁਰਮੁਖ ਪਿਆਰੇ ਸਨ। ਉਹ ਭਗਤ ਜੀ ਨੂੰ ਅਨੇਕਾਂ ਵਾਰ ਲਾਡ ਨਾਲ ਬੁਲਾਉਂਦੇ ਕਹਿੰਦੇ, ਪੂਰਨ ਸਿੰਘ ਪ੍ਰੇਮੀ ! ਪੂਰਨ ਸਿੰਘ ਪ੍ਰੇਮੀ !

ਭਗਤ ਪੂਰਨ ਸਿੰਘ ਜੀ ਦਾ ਬਚਪਨ ਦਾ ਨਾਂ ਰਾਮ ਜੀ ਦਾਸ ਸੀ। ਗੁਰਦੁਆਰਾ ਡੇਹਰਾ ਸਾਹਿਬ ਵਿਖੇ ਕੀਤੀ ਨਿਸ਼ਕਾਮ ਸੇਵਾ ਅਤੇ ਲਾਚਾਰ ਤੇ ਲਾਵਾਰਸ ਰੋਗੀਆਂ ਦੀ ਸੇਵਾ-ਸੰਭਾਲ ਨੇ ਉਨ੍ਹਾਂ ਨੂੰ ਰਾਮ ਜੀ ਦਾਸ ਤੋਂ ਪੂਰਨ ਸਿੰਘ ਬਣਾ ਦਿੱਤਾ। ਗਿਆਨੀ ਕਰਤਾਰ ਸਿੰਘ ਜੀ ਨੇ ਇਨ੍ਹਾਂ ਦੀ ਸੇਵਾ ਨੂੰ ਵੇਖ ਕੇ 'ਭਗਤ ਜੀ' ਕਹਿ ਕੇ ਸੰਬੋਧਨ ਕੀਤਾ। ਭਗਤ ਜੀ ਜਦ ੨੯ ਸਾਲ ਦੇ ਹੋਏ ਤਾਂ ਮਰਨ ਕਿਨਾਰੇ ਬਿਸਤਰੇ 'ਤੇ ਪਈ ਆਪਣੀ ਮਾਂ ਨਾਲ ਇਹ ਪ੍ਰਣ ਲਿਆ ਕਿ ਮੈਂ ਉਮਰ-ਭਰ ਬੇਸਹਾਰਾ, ਅਪੰਗਾਂ ਅਤੇ ਗਰੀਬਾਂ ਦੀ ਸੇਵਾ ਵਿਚ ਹੀ ਜੀਵਨ ਬਤੀਤ ਕਰਾਂਗਾ। ਭਗਤ ਜੀ ਨੇ ਲਾਹੌਰ ਵਿਖੇ ਦਿਆਲ ਸਿੰਘ ਲਾਇਬ੍ਰੇਰੀ 'ਚ 'ਯੰਗ ਇੰਡੀਆ' ਮੈਗਜ਼ੀਨ ਵਿੱਚੋਂ ਬੇਕਾਰੀ ਦੂਰ ਕਰਨ ਦਾ ਹੱਲ ਲੱਭਿਆ।

ਭਗਤ ਪੂਰਨ ਸਿੰਘ ਜੀ ਨੇ ਮਨੁੱਖਤਾ ਦੀ ਸੇਵਾ ਦਾ ਮੁੱਢ ਸੰਨ ੧੯੩੪ ਈ. ਵਿਚ ਇਕ ਚਾਰ ਸਾਲ ਦੇ ਬੱਚੇ (ਪਿਆਰਾ ਸਿੰਘ) ਦੀ ਸੇਵਾ ਤੋਂ ਸ਼ੁਰੂ ਕੀਤਾ। ਇਸ ਅਪੰਗ ਬੱਚੇ ਨੂੰ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਦੀ ਡਿਉਢੀ ਅੱਗੇ ਕੋਈ ਛੱਡ ਗਿਆ ਸੀ। ਇਹ ਬੱਚਾ ਸ਼ਕਲ-ਸੂਰਤ ਤੋਂ ਬੜਾ ਕਰੂਪ ਸੀ। ਗੁਰਦੁਆਰਾ ਸਾਹਿਬ ਦੇ ਗ੍ਰੰਥੀ ਨੇ ਬੱਚੇ ਨੂੰ ਭਗਤ ਜੀ ਦੇ ਹਵਾਲੇ ਕਰਕੇ ਆਖਿਆ ਕਿ 'ਪੂਰਨ ਸਿੰਘ! ਤੂੰ ਹੀ ਅੱਜ ਤੋਂ ਇਸ ਬੱਚੇ ਦੀ ਸੇਵਾ-ਸੰਭਾਲ ਕਰ।' ਭਗਤ ਜੀ ਲਈ ਇਹ ਬੱਚਾ ਪਿਆਰ ਦਾ ਸੋਮਾ ਹੋ ਨਿੱਬੜਿਆ ਜਿਸ ਕਰਕੇ ਉਸ ਦਾ ਨਾਮ ਪਿਆਰਾ ਸਿੰਘ ਹੋ ਗਿਆ।

ਜਦੋਂ ਦੇਸ਼ ਦੀ ਵੰਡ ਹੋਈ ਤਾਂ ਭਗਤ ਪੂਰਨ ਸਿੰਘ ਉਸ ਲੂਲ੍ਹੇ ਬੱਚੇ ਨੂੰ ੧੮

---

*\# ੯੩-ਏ, ਗਲੀ ਨੰ: ੧, ਗੁਰੂ ਤੇਗ ਬਹਾਦਰ ਨਗਰ, ਜਮਾਲਪੁਰ, ਚੰਡੀਗੜ੍ਹ ਰੋਡ, ਲੁਧਿਆਣਾ। ਮੋ: ੯੮੫੫੨-੪੦੫੫੨*

ਅਗਸਤ ੧੯੪੭ ਨੂੰ ਖਾਲਸਾ ਕਾਲਜ ਅੰਮ੍ਰਿਤਸਰ ਦੇ ਸ਼ਰਨਾਰਥੀ ਕੈਂਪ ਵਿਚ ਲੈ ਕੇ ਪਹੁੰਚੇ। ਉਸ ਕੈਂਪ ਵਿਚ ੨੫,੦੦੦ ਦੇ ਕਰੀਬ ਮਰਦ, ਇਸਤਰੀਆਂ ਤੇ ਬੱਚੇ ਸਨ। ਅਪਾਹਜਾਂ ਦੀ ਸੇਵਾ-ਸੰਭਾਲ, ਕੱਪੜੇ ਧੋਣ ਅਤੇ ਉਨ੍ਹਾਂ ਨੂੰ ਨਹਾਉਣ ਤੋਂ ਇਲਾਵਾ ਭਗਤ ਪੂਰਨ ਸਿੰਘ ਇਕੱਲੇ ਹੀ ਦੋਵੇਂ ਵੇਲੇ ਘਰਾਂ ਵਿੱਚੋਂ ਪਰਸ਼ਾਦੇ ਮੰਗ ਕੇ ਲਿਆਉਂਦੇ ਤੇ ਸਭ ਨੂੰ ਵਰਤਾਉਂਦੇ ਸਨ। ੩੧ ਦਸੰਬਰ ੧੯੪੮ ਤਕ ਇਹ ਕੈਂਪ ਚੱਲਿਆ। ਇਕੱਲੇ ਭਗਤ ਪੂਰਨ ਸਿੰਘ ਜੀ ਨੇ ਆਪਣੇ ਹੱਥਾਂ ਨਾਲ ਇਹ ਸੇਵਾ ਨਿਭਾਈ।

੧੯੪੮ ਤੋਂ ੧੯੫੫ ਈ. ਤਕ ਫੁਟਪਾਥਾਂ, ਰੁੱਖਾਂ ਦੀ ਛਾਵੇਂ, ਕਦੇ ਖ਼ਾਲਸਾ ਕਾਲਜ ਕੋਲ, ਕਦੇ ਰੇਲਵੇ ਸਟੇਸ਼ਨ ਕੋਲ, ਕਦੇ ਚੀਫ਼ ਖ਼ਾਲਸਾ ਦੀਵਾਨ ਦੇ ਕੋਲ, ਝੌਂਪੜੀਆਂ ਬਣਾ ਕੇ ਪੀੜਤ ਲੋਕਾਂ ਦੀ ਸੇਵਾ-ਸੰਭਾਲ ਕੀਤੀ। ੧੯੫੫ ਵਿਚ ਤਹਿਸੀਲਪੁਰਾ ਅੰਮ੍ਰਿਤਸਰ ਵਿਖੇ ਥਾਂ ਮੁੱਲ ਖਰੀਦ ਕੇ ਭਗਤ ਜੀ ਨੇ ਪਿੰਗਲਵਾੜੇ ਦੀ ਨੀਂਹ ਰੱਖੀ ਜਿਥੇ ਮਾਨਸਿਕ ਅਤੇ ਲਾਵਾਰਸ ਰੋਗੀਆਂ, ਲੂਲ੍ਹੇ, ਲੰਗੜਿਆਂ ਅਤੇ ਬੇਸਹਾਰਾ ਬਜ਼ੁਰਗਾਂ ਦੀ ਸੇਵਾ-ਸੰਭਾਲ ਕੀਤੀ ਜਾਣ ਲੱਗ ਪਈ। ਇਹ ਆਸ਼ਰਮ ਜੋ ਕੁਝ ਕੁ ਮਰੀਜ਼ਾਂ ਨੂੰ ਲੈ ਕੇ ਭਗਤ ਪੂਰਨ ਸਿੰਘ ਜੀ ਨੇ ਬੀਜ ਰੂਪ ਵਿਚ ਸ਼ੁਰੂ ਕੀਤਾ ਸੀ, ਅੱਜ ੯੦੦ ਤੋਂ ਵੀ ਵੱਧ ਮਰੀਜ਼ਾਂ ਜਿਨ੍ਹਾਂ ਵਿਚ ਇਸਤਰੀਆਂ, ਬੱਚੇ ਤੇ ਬੁੱਢੇ ਸ਼ਾਮਲ ਹਨ, ਲਈ ਘਰ ਵਰਗੇ ਸੁਖਾਂ ਦਾ ਸਾਧਨ ਬਣਿਆ ਹੋਇਆ ਹੈ।

ਭਗਤ ਪੂਰਨ ਸਿੰਘ ਜੀ ਨੇ ਪ੍ਰਦੂਸ਼ਣ, ਜਲ-ਸਾਧਨਾਂ, ਜੰਗਲਾਂ ਦੀ ਕਟਾਈ ਤੋਂ ਪੈਦਾ ਹੋਣ ਵਾਲੇ ਖ਼ਤਰਿਆਂ ਨਾਲ ਸੰਬੰਧਿਤ ਅਨੇਕਾਂ ਕਿਤਾਬਚੇ, ਟ੍ਰੈਕਟ, ਫੋਲਡਰ ਅਤੇ ਇਸ਼ਤਿਹਾਰ ਲੱਖਾਂ ਦੀ ਗਿਣਤੀ ਵਿਚ ਛਾਪ ਕੇ ਵੰਡੇ। ਉਨ੍ਹਾਂ ਤੋਂ ਮਗਰੋਂ ਵੀ ਇਹ ਕਾਰਜ ਇਸ ਸੰਸਥਾ ਵੱਲੋਂ ਨਿਰਵਿਘਨ ਜਾਰੀ ਹੈ। ਅੱਜ ਵੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਬਾਹਰ ਘੰਟਾ ਘਰ ਚੌਂਕ ਤੇ ਸਰਾਂ (ਰਿਹਾਇਸ਼) ਵਾਲੇ ਪਾਸੇ ਉਨ੍ਹਾਂ ਦੇ ਕਿਤਾਬਚੇ, ਟ੍ਰੈਕਟ, ਇਸ਼ਤਿਹਾਰ, ਪੈਂਫਲਿਟ, ਫੋਲਡਰ ਮੁਫ਼ਤ ਵੰਡੇ ਜਾਂਦੇ ਹਨ।

ਪਿੰਗਲਵਾੜੇ ਵਿਚ ਬਿਮਾਰ, ਬੇਸਹਾਰਾ, ਮੰਦਬੁੱਧੀ ਵਾਲੇ ਬੱਚੇ ਅਤੇ ਸਿਆਣੀ ਉਮਰ ਦੇ ਮਰਦ ਅਤੇ ਇਸਤਰੀਆਂ ਚਾਹੇ ਉਹ ਕਿਸੇ ਵੀ ਕੌਮ ਜਾਂ ਜਾਤੀ ਨਾਲ ਸੰਬੰਧ ਰੱਖਦੇ ਹੋਣ, ਇਨ੍ਹਾਂ ਸਾਰਿਆਂ ਨੂੰ ਵੱਖਰੇ-ਵੱਖਰੇ ਵਾਰਡਾਂ ਵਿਚ ਰੱਖਿਆ ਜਾਂਦਾ ਹੈ। ਪਿੰਗਲਵਾੜਾ ਸੰਸਥਾ ਦੀ ਹਦੂਦ ਅੰਦਰ ਦਰਜ਼ੀ ਦਾ ਕੰਮ, ਟਾਈਪ ਕਰਨਾ, ਕੁਰਸੀਆਂ ਬੁਣਨੀਆਂ, ਮੋਮਬੱਤੀਆਂ, ਗੁੱਡੀਆਂ, ਖਿਡਾਉਣੇ ਬਣਾਉਣ ਆਦਿ ਦੀ ਸਿਖਲਾਈ ਦਿੱਤੀ ਜਾਂਦੀ ਹੈ। ਪਿੰਗਲਵਾੜਾ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੬ ਲੱਖ ਰੁਪਏ ਦੀ ਸਾਲਾਨਾ ਸਹਾਇਤਾ ਦਿੱਤੀ ਜਾਂਦੀ ਹੈ। ਸਰਕਾਰ ਵੱਲੋਂ ਵੀ ੫੦ ਹਜ਼ਾਰ ਰੁਪਏ ਦੀ ਸਹਾਇਤਾ ਮਿਲਦੀ ਹੈ। ਹੋਰ ਵੀ ਅਨੇਕਾਂ ਸਮਾਜ-ਸੇਵੀ ਸੰਸਥਾਵਾਂ, ਸਭਾ-ਸੁਸਾਇਟੀਆਂ, ਸਿੰਘ-ਸਭਾਵਾਂ, ਦੂਰ-ਦੁਰਾਡੀਆਂ ਥਾਵਾਂ ਤੋਂ ਚੈੱਕ, ਮਨੀਆਰਡਰ,

ਬੈਂਕ ਡਰਾਫਟ ਆਦਿ ਰਾਹੀਂ ਮਾਇਆ ਭੇਜਦੀਆਂ ਹਨ।

ਭਗਤ ਪੂਰਨ ਸਿੰਘ ਜੀ ਨੇ ਪਿੰਗਲਵਾੜਾ ਸਥਾਪਿਤ ਕਰਕੇ ਬੇਸਹਾਰਾ, ਅਪਾਹਜਾਂ, ਅਪੰਗਾਂ ਉੱਤੇ ਮਹਾਨ ਪਰਉਪਕਾਰ ਕੀਤਾ ਹੈ। ਭਾਰਤ ਵਿਚ ਮਦਰ ਟੈਰੇਸਾ ਦਾ ਕੰਮ ਨਿਰਸੰਦੇਹ ਪ੍ਰਸੰਸਾਯੋਗ ਹੈ, ਪਰ ਭਗਤ ਪੂਰਨ ਸਿੰਘ ਜੀ ਦਾ ਕੰਮ ਆਪਣੇ ਆਪ ਵਿਚ ਬੇਮਿਸਾਲ ਹੈ। ਭਗਤ ਪੂਰਨ ਸਿੰਘ ਜੀ ਨੇ ਕਦੇ ਵੀ ਇਨਾਮਾਂ-ਸਨਮਾਨਾਂ ਦੇ ਖਿਆਲ ਨਾਲ ਸੇਵਾ-ਕਾਰਜ ਨਹੀਂ ਕੀਤਾ, ਪਰ ਉਨ੍ਹਾਂ ਦੀ ਝੋਲੀ ਵਿਚ ਫਿਰ ਵੀ ਅਨੇਕਾਂ ਮਾਣ-ਸਨਮਾਨ ਪਏ। ਉਨ੍ਹਾਂ ਨੂੰ ੧੯੮੧ 'ਚ ਪਦਮ ਸ੍ਰੀ ਐਵਾਰਡ, ੧੯੯੦ 'ਚ ਹਾਰਮਨੀ ਐਵਾਰਡ, ੧੯੯੧ 'ਚ ਲੋਕ ਰਤਨ ਐਵਾਰਡ ਪ੍ਰਾਪਤ ਹੋਏ। 'ਭਾਈ ਘਨੱਈਆ ਐਵਾਰਡ' ਕਮੇਟੀ ਜਿਸ ਦੇ ਚੇਅਰਮੈਨ ਮਹੰਤ ਤੀਰਥ ਸਿੰਘ ਜੀ 'ਸੇਵਾ ਪੰਥੀ' ਹਨ, ਵੱਲੋਂ ਪਹਿਲਾ 'ਭਾਈ ਘਨੱਈਆ ਐਵਾਰਡ' ਭਗਤ ਪੂਰਨ ਸਿੰਘ ਜੀ ਬਾਨੀ ਪਿੰਗਲਵਾੜਾ ਨੂੰ ਮਰਨ ਉਪਰੰਤ ੪ ਅਕਤੂਬਰ ੧੯੯੫ ਈ. ਨੂੰ ਦਿੱਤਾ ਗਿਆ, ਜੋ ਡਾ. ਇੰਦਰਜੀਤ ਕੌਰ ਮੌਜੂਦਾ ਮੁਖੀ ਨੇ ਪ੍ਰਾਪਤ ਕੀਤਾ। ਇਸ ਐਵਾਰਡ 'ਚ ਇਕ ਲੱਖ ਰੁਪਏ ਨਕਦ, ਇਕ ਸ਼ਾਲ, ਇਕ ਪ੍ਰਸੰਸਾ-ਪੱਤਰ ਤੇ ਮੋਮੈਂਟੋ ਦਿੱਤਾ ਗਿਆ।

ਭਗਤ ਜੀ ਨੇ ਕੁਦਰਤੀ ਸੋਮਿਆਂ ਦੀ ਰੱਖਿਆ ਕਰੋ, ਸਾਦਾ ਜੀਵਨ ਬਤੀਤ ਕਰੋ, ਵੱਧ ਤੋਂ ਵੱਧ ਰੁੱਖ ਲਗਾ ਕੇ ਮਨੁੱਖਤਾ ਦਾ ਭਲਾ ਕਰੋ, ਖਾਦੀ ਦਾ ਕੱਪੜਾ ਪਹਿਨ ਕੇ ਬੇਰੁਜ਼ਗਾਰੀ ਨੂੰ ਘਟਾਉਣ ਵਿਚ ਮਦਦ ਕਰੋ, ਸਾਦਾ ਖਾਣਾ, ਸਾਦਾ ਪਾਉਣਾ ਅਤੇ ਸਾਦਗੀ ਵਿਚ ਰਹਿਣ ਦਾ ਆਨੰਦ ਹੀ ਵੱਖਰਾ ਹੈ, ਡੀਜ਼ਲ ਤੇ ਪੈਟਰੋਲ ਦੀ ਵਰਤੋਂ ਘੱਟ ਕਰੋ, ਵਧ ਰਹੀ ਆਬਾਦੀ ਨੂੰ ਠੱਲ੍ਹ ਪਾਉਣ ਲਈ ਸੰਜਮ-ਮਈ ਜੀਵਨ ਬਤੀਤ ਕਰੋ, ਰੋ ਰਹੀ ਹਵਾ, ਪਾਣੀ ਅਤੇ ਧਰਤੀ ਮਾਤਾ ਦੀ ਪੁਕਾਰ ਸੁਣੋ, ਬਰਸਾਤ ਦੇ ਮੌਸਮ ਵਿਚ ਹਰ ਪ੍ਰਾਣੀ ਘੱਟੋ-ਘੱਟ ਇਕ ਰੁੱਖ ਜ਼ਰੂਰ ਲਗਾਵੇ, ਰਸਤੇ ਵਿਚ ਪਏ ਕੇਲਿਆਂ ਦੇ ਛਿੱਲੜ, ਕਿੱਲ, ਸ਼ੀਸ਼ੇ ਅਤੇ ਖੁਰੀ ਚੁੱਕ ਕੇ ਪ੍ਰਾਣੀ-ਮਾਤਰ ਦਾ ਭਲਾ ਕਰੋ, ਜਾਨਵਰਾਂ ਦੀ ਰੱਖਿਆ ਲਈ ਵੱਧ ਤੋਂ ਵੱਧ ਉਪਰਾਲੇ ਕਰੋ ਆਦਿ ਉਪਦੇਸ਼ ਸਮੁੱਚੀ ਮਾਨਵਤਾ ਨੂੰ ਦਿੱਤੇ ਹਨ। ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ 'ਭਗਤ ਪੂਰਨ ਸਿੰਘ ਚੇਅਰ' ਦੀ ਸਥਾਪਨਾ ਕੀਤੀ ਗਈ ਹੈ। ਭਾਰਤ ਸਰਕਾਰ ਵੱਲੋਂ ੧੦ ਦਸੰਬਰ ੨੦੦੪ ਈ. ਨੂੰ ਭਗਤ ਜੀ ਦੀ ਇਕ ਡਾਕ ਟਿਕਟ ਦਿੱਲੀ ਵਿਖੇ ਰਿਲੀਜ਼ ਕੀਤੀ ਗਈ।

ਸੇਵਾ ਦੇ ਪੁੰਜ, ਪਰਉਪਕਾਰੀ ਭਗਤ ਪੂਰਨ ਸਿੰਘ ਜੀ ਅਕਾਲ ਪੁਰਖ ਦੇ ਹੁਕਮ ਅਨੁਸਾਰ ੫ ਅਗਸਤ, ੧੯੯੨ ਈ. ਨੂੰ ੮੮ ਸਾਲ ਦੀ ਉਮਰ ਬਤੀਤ ਕਰਕੇ ਸੱਚਖੰਡ ਜਾ ਬਿਰਾਜੇ।



***ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ-੧੧***

# ਜਥੇਦਾਰ ਚੰਨਣ ਸਿੰਘ 'ਉਰਾੜਾ'

*-ਸ. ਰੂਪ ਸਿੰਘ**

ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਤੇ ਸੁਤੰਤਰਤਾ ਲਹਿਰ ਨਾਲ ਬਚਪਨ ਤੋਂ ਜੁੜੇ ਹੋਏ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਪ੍ਰਧਾਨਗੀ ਪਦਵੀ 'ਤੇ ਬਿਰਾਜਮਾਨ ਰਹਿ ਚੁੱਕੇ ਜਥੇ. ਚੰਨਣ ਸਿੰਘ 'ਉਰਾੜਾ' ਦਾ ਜਨਮ ੧੯੦੨ ਈ: 'ਚ ਸ. ਲਾਲ ਸਿੰਘ ਅਤੇ ਮਾਤਾ ਦਿਆਲ ਕੌਰ ਦੇ ਘਰ ਪਿੰਡ ਉਰਾੜਾ, ਤਹਿ. ਕਸੂਰ, ਜ਼ਿਲ੍ਹਾ ਲਾਹੌਰ 'ਚ ਹੋਇਆ। ਬਾਲ-ਜੁਆਨੀ ਜਥੇ. ਚੰਨਣ ਸਿੰਘ 'ਉਰਾੜਾ' ਦੀ ਦੇਸ਼ ਦੀ ਅਜ਼ਾਦੀ ਤੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 'ਚ ਬੀਤੀ। ਜਥੇ. ਚੰਨਣ ਸਿੰਘ 'ਉਰਾੜਾ' ਦਾ ਅਨੰਦ ਕਾਰਜ ਵਲਟੋਹਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਇਨ੍ਹਾਂ ਦੇ ਘਰ ਚਾਰ ਸਪੁੱਤਰਾਂ ਤੇ ਤਿੰਨ ਧੀਆਂ ਨੇ ਜਨਮ ਲਿਆ। ਜਥੇਦਾਰ ਸਾਹਿਬ ਬਚਪਨ ਤੋਂ ਹੀ ਅਜ਼ਾਦ ਸੁਭਾਅ ਦੇ ਮਾਲਕ ਸਨ ਤੇ ਅਜ਼ਾਦੀ ਲਹਿਰ ਨਾਲ ਜੁੜੇ ਹੋਏ ਸਨ। ੧੭ ਸਾਲ ਦੀ ਭਰ-ਜੁਆਨੀ 'ਚ ਜ਼ਲ੍ਹਿਆਂ ਵਾਲੇ ਬਾਗ ਦੇ ਸਾਕੇ ਸਮੇਂ ਇਨ੍ਹਾਂ ਨੇ ਸਰਗਰਮੀ ਨਾਲ ਹਿੱਸਾ ਲਿਆ ਤੇ ਕੈਦ ਕੱਟੀ। ੧੯੨੩-੨੪ ਈ: 'ਚ ਡਸਕੇ ਦੇ ਮੋਰਚੇ ਸਮੇਂ ਵੀ ਅਕਾਲੀ ਲਹਿਰ 'ਚ ਇਨ੍ਹਾਂ ਨੇ ਇਕ ਸਾਲ ਜੇਲ੍ਹ ਯਾਤਰਾ ਕੀਤੀ। ਜਥੇ. ਚੰਨਣ ਸਿੰਘ 'ਉਰਾੜਾ' ਨੂੰ ੧੯੨੪-੨੫ ਈ: ਵਿਚ ਫੇਰੂ ਦੇ ਮੋਰਚੇ ਸਮੇਂ ਸੈਂਟਰਲ ਜੇਲ੍ਹ ਲਾਹੌਰ 'ਚ ਇਕ ਸਾਲ ਦੀ ਕੈਦ ਕੱਟਣੀ ਪਈ ਅਤੇ ੧੦੦ ਰੁਪਏ ਜ਼ੁਰਮਾਨਾ ਅਦਾ ਕਰਨਾ ਪਿਆ। ਇਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਲੱਗੇ ਕਿਰਪਾਨ ਦੇ ਮੋਰਚੇ ਸਮੇਂ ਅਟਕ ਜੇਲ੍ਹ 'ਚ ਇਕ ਹਫ਼ਤੇ ਦੀ ਕੈਦ ਕੱਟੀ ਅਤੇ ੩੦੦ ਰੁਪਏ ਜ਼ੁਰਮਾਨਾ ਭਰਿਆ। ੧੯੪੧ ਈ: 'ਚ ਇਹ ਇਕ ਸਾਲ ਲਈ ਫਿਰ ਨਜ਼ਰਬੰਦ ਰਹੇ। ਜਥੇ. ਚੰਨਣ ਸਿੰਘ 'ਉਰਾੜਾ' ਨੇ ਭਾਰਤ ਛੱਡੋ ਅੰਦੋਲਨ ਸਮੇਂ ਸਰਗਰਮੀ ਨਾਲ ਹਿੱਸਾ ਲਿਆ ਅਤੇ ੨ ਸਾਲ ੯ ਮਹੀਨੇ ਸੈਂਟਰਲ ਜੇਲ੍ਹ ਮੁਲਤਾਨ 'ਚ ਨਜ਼ਰਬੰਦ ਰਹੇ। ਜਥੇ. ਚੰਨਣ ਸਿੰਘ 'ਉਰਾੜਾ' ਨੂੰ ੧੯੪੬ ਈ: 'ਚ ਫਿਰ ਗ੍ਰਿਫਤਾਰ ਕਰਕੇ ਇਕ ਸਾਲ ਨਜ਼ਰਬੰਦ ਰੱਖਿਆ ਗਿਆ।

ਆਖਰੀ ਵਾਰ ਦੇਸ਼ ਵੰਡ ਦੇ ਸਮੇਂ ੧੯੪੭ ਈ: 'ਚ ਜਥੇ. ਚੰਨਣ ਸਿੰਘ 'ਉਰਾੜਾ' ਨੂੰ ਸੁਰੱਖਿਆ ਐਕਟ ਅਧੀਨ ਗ੍ਰਿਫਤਾਰ ਕੀਤਾ ਗਿਆ ਤੇ ਤਿੰਨ ਮਹੀਨੇ ਸੈਂਟਰਲ ਜੇਲ੍ਹ ਲਾਹੌਰ 'ਚ ਬੰਦੀ ਰੱਖਿਆ ਗਿਆ। ਦੇਸ਼ ਵੰਡ ਉਪਰੰਤ ਜਥੇ. ਚੰਨਣ ਸਿੰਘ 'ਉਰਾੜਾ' ਨੂੰ ਸ. ਸੰਪੂਰਨ ਸਿੰਘ ਦੇ ਯਤਨਾਂ ਸਦਕਾ ਵਲਟੋਹਾ ਪਹੁੰਚਾਇਆ

---

** ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।*

ਗਿਆ। ਦੇਸ਼ ਵੰਡ ਉਪਰੰਤ ਜਥੇ. ਚੰਨਣ ਸਿੰਘ 'ਉਰਾੜਾ' ਪਰਵਾਰ ਸਮੇਤ ਦਾਊਦਪੁਰਾ ਨੇੜੇ ਵਲਟੋਹਾ ਵੱਸ ਗਏ, ਜਿਥੇ ਇਨ੍ਹਾਂ ਦੇ ਪੁੱਤ-ਪੋਤਰੇ ਹੁਣ ਵੀ ਆਪੋ-ਆਪਣੇ ਕਾਰੋਬਾਰਾਂ 'ਚ ਮਸ਼ਰੂਫ ਹਨ। ਜਥੇ. ਚੰਨਣ ਸਿੰਘ 'ਉਰਾੜਾ' ਦੇ ਪੁੱਤ-ਪੋਤਰਿਆਂ ਦੇ ਦੱਸਣ ਅਨੁਸਾਰ ੧੯੫੩ ਈ: ਵਿਚ ਜਥੇ. ਚੰਨਣ ਸਿੰਘ ਤੇ ਇਨ੍ਹਾਂ ਦੇ ਭਤੀਜੇ ਨੂੰ ਬਹੋੜੂ ਪੁਲ 'ਤੇ ਨੇੜੇ ਅੰਮ੍ਰਿਤਸਰ, ਬੱਸ 'ਚੋਂ ਕੱਢ ਕੇ ਕਤਲ ਕਰ ਦਿੱਤਾ ਗਿਆ। ਇਹ ਕਤਲ ਇਨ੍ਹਾਂ ਦੇ ਸ਼ਰੀਕੇ ਵਿੱਚੋਂ ਹੀ ਕੀਤੇ ਗਏ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਰੀਕਾਰਡ ਮੁਤਾਬਿਕ ਜਥੇ. ਚੰਨਣ ਸਿੰਘ 'ਉਰਾੜਾ' ੧੮ ਮਾਰਚ, ੧੯੫੦ ਤੋਂ ੨੬ ਨਵੰਬਰ, ੧੯੫੦ ਤੀਕ ਸ਼੍ਰੋਮਣੀ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨਗੀ ਪਦ 'ਤੇ ਸ਼ੋਭਨੀਕ ਰਹੇ। ੦੮ ਅਪ੍ਰੈਲ, ੧੯੩੨ ਨੂੰ ਗੁਰਦੁਆਰਾ ਐਕਟ ਦੀ ਦਫਾ ੪੪ (੪) ਦੇ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਵੇਂ ਮੈਂਬਰਾਂ ਦੀ ਇਕੱਤ੍ਰਤਾ ਪੰਜਾਬ ਸਰਕਾਰ ਦੇ ਸੱਦੇ ੧੧ ਵਜੇ ਟਾਊਨ ਹਾਲ ਸ੍ਰੀ ਅੰਮ੍ਰਿਤਸਰ ਵਿਖੇ ਡਿਪਟੀ ਕਮਿਸ਼ਨਰ ਸ੍ਰੀ ਅੰਮ੍ਰਿਤਸਰ ਦੀ ਪ੍ਰਧਾਨਗੀ ਹੇਠ ਹੋਈ, ਜਿਸ ਵਿਚ ਅੰਕ ਨੰ:੬੩ ਅਨੁਸਾਰ ਜਥੇ. ਚੰਨਣ ਸਿੰਘ (ਢਿੱਲੋਂ), ਪਿੰਡ ਉਰਾੜਾ, ਤਹਿਸੀਲ ਕਸੂਰ (ਲਾਹੌਰ) ਤੋਂ ਹਾਜ਼ਰ ਸਨ। ੧੭ ਜੂਨ, ੧੯੩੩; ੦੨ ਅਕਤੂਬਰ, ੧੯੩੪; ੧੩ ਜੂਨ, ੧੯੩੬; ੨੮ ਨਵੰਬਰ, ੧੯੩੭ ਅਤੇ ੦੯ ਅਕਤੂਬਰ, ੧੯੩੮ ਨੂੰ ਹੋਈਆਂ ਜਨਰਲ ਇਕੱਤ੍ਰਤਾਵਾਂ ਸਮੇਂ ਜਥੇ. ਚੰਨਣ ਸਿੰਘ 'ਉਰਾੜਾ' ਅੰਤ੍ਰਿਗ ਕਮੇਟੀ ਮੈਂਬਰ ਚੁਣੇ ਗਏ।

੨੯ ਅਕਤੂਬਰ, ੧੯੩੫ ਨੂੰ ਸਰਕਾਰ ਦੇ ਫਿਰਕੇਦਾਰੀ ਫੈਸਲੇ ਵਿਰੁੱਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵਿਸ਼ੇਸ਼ ਇਜਲਾਸ ਬੁਲਵਾਇਆ। ਇਸ ਸਮੇਂ ਗੁਰਦੁਆਰਾ ਸ਼ਹੀਦ ਗੰਜ, ਕਿਰਪਾਨ ਦਾ ਮਸਲਾ ਤੇ ਮੁਸਲਿਮ ਪੁਲਿਸ ਦੀ ਧੱਕੇਸ਼ਾਹੀ ਵਿਰੁੱਧ ਮੋਰਚਾ ਲਾਉਣ ਦਾ ਫੈਸਲਾ ਕੀਤਾ ਗਿਆ, ਜਿਸ ਵਿਚ ਜਥੇ. ਚੰਨਣ ਸਿੰਘ 'ਉਰਾੜਾ' ਤੇ ਸ. ਅਰਜਨ ਸਿੰਘ ਲਾਹੌਰ ਵਾਲਿਆਂ ਨੇ ਕਿਹਾ ਕਿ ਇਸ ਮੋਰਚੇ ਵਿਚ ਕੁਰਬਾਨੀ ਦੇਣ ਲਈ ਲਾਹੌਰ ਜ਼ਿਲ੍ਹਾ ਸਭ ਤੋਂ ਅੱਗੇ ਹੋਵੇਗਾ। ੨੫ ਅਪ੍ਰੈਲ, ੧੯੩੬ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਨਵੀਂ ਚੋਣ ਉਪਰੰਤ ਪਹਿਲਾ ਜਨਰਲ ਇਜਲਾਸ ਹੋਇਆ, ਜਿਸ 'ਚ ਜਥੇ. ਚੰਨਣ ਸਿੰਘ 'ਉਰਾੜਾ', ਡਾ. ਰਾਜਾ ਗੰਜ, ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ ਤੋਂ ਹਾਜ਼ਰ ਸਨ।

੨੮ ਮਈ, ੧੯੪੮ ਨੂੰ ਨਵੀਂ ਚੋਣ ਉਪਰੰਤ ਸ਼੍ਰੋਮਣੀ ਕਮੇਟੀ ਦੇ ਜਨਰਲ ਇਜਲਾਸ ਸਮੇਂ ਜਥੇ. ਚੰਨਣ ਸਿੰਘ 'ਉਰਾੜਾ' ਨੂੰ ਮੈਂਬਰ ਸ਼੍ਰੋਮਣੀ ਕਮੇਟੀ ਨਾਮਜ਼ਦ ਕੀਤਾ ਗਿਆ। ਸ. ਸ਼ਮਸ਼ੇਰ ਸਿੰਘ 'ਅਸ਼ੋਕ' ਦੀ ਲਿਖਤ ਅਨੁਸਾਰ ਇਸ ਸਮੇਂ ਜਥੇਦਾਰ ਸਾਹਿਬ ਐਮ.ਐਲ.ਏ. ਵੀ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ ਦਾ ਜਨਰਲ ਸਮਾਗਮ ੨੬ ਫਰਵਰੀ, ੧੯੫੦ ਨੂੰ ਜਥੇ. ਊਧਮ ਸਿੰਘ ਦੀ ਪ੍ਰਧਾਨਗੀ 'ਚ ਅਰੰਭ ਹੋਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਇਜਲਾਸ ਸਰਬ-ਸੰਮਤੀ ਨਾਲ ਪ੍ਰਵਾਨ ਕਰਦਾ ਹੈ ਕਿ ਸਮਝੌਤੇ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਤੇ ਅੰਤ੍ਰਿੰਗ ਮੈਂਬਰਾਂ ਦਾ ਸਾਰਾ ਮਾਮਲਾ ਜਥੇ. ਚੰਨਣ ਸਿੰਘ 'ਉਰਾੜਾ' ਦੇ ਹਵਾਲੇ ਕੀਤਾ ਜਾਂਦਾ ਹੈ। ਜਥੇ. ਊਧਮ ਸਿੰਘ ਨੇ ਕਿਹਾ ਕਿ ਜਿਸ ਤਰ੍ਹਾ ਅਸਾਂ ਸਭ ਕੁਝ ਜਥੇ. ਚੰਨਣ ਸਿੰਘ 'ਉਰਾੜਾ' ਦੇ ਹਵਾਲੇ ਕੀਤਾ ਹੈ ਤੇ ਅਸਾਨੂੰ ਸਾਰਿਆਂ ਨੂੰ ਉਨ੍ਹਾਂ ਦਾ ਸਾਥ ਦੇਣਾ ਚਾਹੀਦਾ ਹੈ, ਜੋ ਫੈਸਲਾ ਉਹ ਕਰਨ ਉਸ ਨੂੰ ਸਿਰੇ ਚੜ੍ਹਾਉਣਾ ਚਾਹੀਦਾ ਹੈ।

ਇਸ ਉਪਰੰਤ ਸ. ਬਾਲ ਸਿੰਘ ਮੈਂਬਰ, ਸ਼੍ਰੋਮਣੀ ਕਮੇਟੀ ਜ਼ਿਲ੍ਹਾ ਸ਼ੇਖੂਪੁਰਾ ਦੇ ਅਕਾਲ ਚਲਾਣੇ 'ਤੇ ਅਫਸੋਸ ਦਾ ਮਤਾ ਕੀਤਾ ਗਿਆ। ਜਥੇ. ਚੰਨਣ ਸਿੰਘ 'ਉਰਾੜਾ' ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੋਹਾਂ ਧੜਿਆਂ ਨੇ ਮੇਰੀ ਡਿਊਟੀ ਲਗਾਈ ਗਈ ਹੈ ਕਿ ਮੈਂ ਇਨ੍ਹਾਂ ਦੇ ਆਪਸੀ ਮਤਭੇਦ ਗੱਲਬਾਤ ਕਰਕੇ ਮੁਕਾਉਂਦਿਆਂ ਤੇ ਜੇ ਗੱਲਬਾਤ ਕਰਕੇ ਨਾ ਮੁੱਕਣ ਤਾਂ ਸਾਲਸੀ ਫੈਸਲਾ ਦਿਆਂ, ਇਸ ਲਈ ਮੈਂ ਚੇਅਰਮੈਨ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਮੀਟਿੰਗ ਦੋ ਘੰਟਿਆਂ ਲਈ ਮੁਲਤਵੀ ਕਰ ਦਿੱਤੀ ਜਾਵੇ ਤੇ ਮੁੜ ਕੇ ਇਜਲਾਸ ਤਿੰਨ ਵਜੇ ਸ਼ੁਰੂ ਹੋਵੇ। ਚੇਅਰਮੈਨ ਸਾਹਿਬ ਨੇ ਹਾਊਸ ਦੀ ਰਾਏ ਲਈ ਅਤੇ ਸਾਰਿਆਂ ਮੈਂਬਰਾਂ ਦੇ ਸਹਿਮਤੀ ਪ੍ਰਗਟ ਕਰਨ 'ਤੇ ਇਜਲਾਸ ਦੋ ਘੰਟੇ ਲਈ ਮੁਲਤਵੀ ਕਰ ਦਿੱਤਾ।

ਦੋਬਾਰਾ ਇਜਲਾਸ ਸ਼ੁਰੂ ਹੋਣ 'ਤੇ ਜਥੇ. ਊਧਮ ਸਿੰਘ ਨੇ ਕਿਹਾ ਕਿ ਕਾਫੀ ਦੇਰ ਤੋਂ ਸਾਡੀ ਇਹ ਖਾਹਿਸ਼ ਹੈ ਕਿ ਪੰਥ ਵਿਚ ਏਕਤਾ ਹੋਵੇ, ਇਹ ਹੈ ਵੀ ਜ਼ਰੂਰੀ ਕਿਉਂਕਿ ਦੇਸ਼ ਤੇ ਕੌਮ ਦੇ ਮੌਜੂਦਾ ਹਾਲਾਤ ਏਕਤਾ ਤੇ ਵਧੇਰੇ ਮਜ਼ਬੂਤੀ ਦੀ ਮੰਗ ਕਰਦੇ ਹਨ। ਮੈਂ ਚੂੰਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਹਾਂ, ਇਸ ਲਈ ਮੈਂ ਅਤੇ ਮੇਰੇ ਸਾਥੀ ਜ਼ਰੂਰੀ ਸਮਝਦੇ ਹਨ ਕਿ ਆਪਣੇ ਸਾਥੀਆਂ ਅਤੇ ਸਾਰੇ ਹਾਊਸ ਨੂੰ ਅਪੀਲ ਕਰਾਂ ਕਿ ਸਾਰਾ ਮਾਮਲਾ ਜਥੇ. ਚੰਨਣ ਸਿੰਘ ਦੇ ਹਵਾਲੇ ਕਰ ਦੇਣ ਤੇ ਜੋ ਚਾਹੁਣ ਫੈਸਲਾ ਕਰ ਦੇਣ। ਗਿਆਨੀ ਕਰਤਾਰ ਸਿੰਘ ਨੇ ਕਿਹਾ ਕਿ ਜਥੇ. ਚੰਨਣ ਸਿੰਘ ਜੋ ਫੈਸਲਾ ਕਰਨਗੇ ਉਹ ਭਾਵੇਂ ਮੈਨੂੰ ਪਸੰਦ ਹੋਵੇ ਜਾਂ ਨਾ, ਮੈਂ ਉਸ ਦਾ ਪਾਬੰਦ ਹੋਵਾਂਗਾ ਤੇ ਆਪਣੇ ਸਾਥੀਆਂ ਨੂੰ ਵੀ ਕਹਾਂਗਾ ਕਿ ਉਹ ਇਸ ਦੇ ਪਾਬੰਦ ਰਹਿਣ।

ਜਥੇ. ਚੰਨਣ ਸਿੰਘ 'ਉਰਾੜਾ' ਨੇ ਕਿਹਾ ਕਿ ਮੈਂ ਕਾਫੀ ਕੋਸ਼ਿਸ਼ ਕੀਤੀ ਹੈ ਭਾਵੇਂ ਗੱਲ ਹਾਲੇ ਤਕ ਨਿਬੜੀ ਨਹੀਂ ਪਰ ਨਿਬੜ ਜ਼ਰੂਰ ਜਾਏਗੀ। ਮਾਮਲਾ ਜਿਹੜਾ ਮੇਰੇ ਹੱਥ ਵਿਚ ਦਿੱਤਾ ਗਿਆ ਹੈ, ਮੈਂ ਇਸ ਨੂੰ ਇਸ ਤਰ੍ਹਾਂ ਨਜਿੱਠਣ ਦੀ ਕੋਸ਼ਿਸ਼ ਕਰਾਂਗਾ, ਜਿਸ ਨਾਲ ਪੰਥ ਚੜ੍ਹਦੀਆਂ ਕਲਾਂ ਵਿਚ ਜਾਵੇ। ਕੁਝ ਦਿਨਾਂ ਤੀਕ ਮੈਂ ਅੰਤ੍ਰਿੰਗ ਕਮੇਟੀ ਤੇ ਅਹੁਦੇਦਾਰਾਂ ਦੀ ਚੋਣ ਕਰਾਂਗਾ। ਅੱਜ ਦੀ ਇਕੱਤ੍ਰਤਾ ਵਿਚ ਬਜਟ ਪਾਸ ਕਰ ਦਿੱਤਾ

ਜਾਵੇ। ਜੋ ਮੁਕੱਦਮੇ ਦੋਹਾਂ ਧਿਰਾਂ ਨੇ ਇਕ ਦੂਜੇ ਉੱਪਰ ਕੀਤੇ ਹਨ, ਉਹ ਵੀ ਵਾਪਸ ਲੈ ਲਏ ਜਾਣ। ਹਵਾਲਾ ਤਾਂ ਨਹੀਂ ਮਿਲਦਾ ਪਰ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ੧੮ ਮਾਰਚ, ੧੯੫੦ ਨੂੰ ਜਥੇ. ਚੰਨਣ ਸਿੰਘ 'ਉਰਾੜਾ' ਨੂੰ ਪ੍ਰਧਾਨ, ਸ਼੍ਰੋਮਣੀ ਕਮੇਟੀ ਸਵੀਕਾਰ ਕਰ ਲਿਆ ਗਿਆ ਹੋਵੇ। ਸੁਣਨ 'ਚ ਆਇਆ ਹੈ ਕਿ ਇਨ੍ਹਾਂ ਨੇ ਆਪਣੇ ਆਪ ਨੂੰ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਐਲਾਨ ਦਿੱਤਾ ਜਿਸ ਨੂੰ ਦੋਨਾਂ ਧਿਰਾਂ ਨੇ ਪ੍ਰਵਾਨ ਕਰ ਲਿਆ। ੧੯੫੦ ਈ. 'ਚ ਹੋਇਆ ਮਤਾ ਨੰ: ੩੪੮੬ ਇਸ ਗੱਲ ਦੀ ਪੁਸ਼ਟੀ ਕਰਦਾ ਹੈ: "ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮਾਂ ਸੰਬੰਧੀ ਸਰਵਿਸ ਸਬ-ਕਮੇਟੀ ਨੀਯਤ ਕੀਤੀ ਗਈ ਜਿਸ ਵਿਚ ਇਨ੍ਹਾਂ ਦੇ ਨਾਮ ਨਾਲ ਪ੍ਰਧਾਨ ਸ਼ਬਦ ਅੰਕਿਤ ਹੈ: ੧) ਜਥੇ. ਚੰਨਣ ਸਿੰਘ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ , ੨) ਸ. ਬਸੰਤ ਸਿੰਘ ਮੋਗਾ ਸੀਨੀਅਰ ਮੀਤ ਪ੍ਰਧਾਨ, ੩) ਮਾਸਟਰ ਅਜੀਤ ਸਿੰਘ ਜੂਨੀਅਰ ਮੀਤ ਪ੍ਰਧਾਨ ਆਦਿ।

੨੦ ਅਗਸਤ, ੧੯੫੦ ਨੂੰ ਜਥੇ. ਚੰਨਣ ਸਿੰਘ 'ਉਰਾੜਾ' ਦੀ ਪ੍ਰਧਾਨਗੀ ਹੇਠ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਸਮੇਂ ਫੈਸਲਾ ਕੀਤਾ ਗਿਆ ਕਿ ਦੇਸ਼ ਵੰਡ ਤੋਂ ਬਾਅਦ ਪਹਿਲੀ ਵੇਰੀ ਹੋ ਰਹੀ ਆਦਮ ਗਿਣਤੀ (ਮਰਦਮਸ਼ੁਮਾਰੀ) ਜੋ ੦੯ ਫਰਵਰੀ, ੧੯੫੧ ਤੋਂ ੦੧ ਮਾਰਚ, ੧੯੫੧ ਤੀਕ ਹੋ ਰਹੀ, ਸਮੇਂ ਆਪਣੀ ਗਿਣਤੀ ਠੀਕ-ਠਾਕ ਦਰਜ ਕਰਵਾਈ ਜਾਵੇ। ਮਰਦਮ ਸ਼ੁਮਾਰੀ ਬਾਰੇ ਸਮੂਹ ਗੁਰਦੁਆਰਾ ਪ੍ਰਬੰਧਕ ਕਮੇਟੀਆਂ, ਗ੍ਰੰਥੀਆਂ ਸਿੰਘਾਂ ਤੇ ਰਾਗੀਆਂ ਨੂੰ ਵਿਸ਼ੇਸ਼ ਪੱਤਰ ਰਾਹੀਂ ਸੁਚੇਤ ਕੀਤਾ ਗਿਆ।੧੦ ਅਕਤੂਬਰ, ੧੯੫੦ ਨੂੰ ਪੰਜਾਬ ਦੇ ਸਰਹੱਦੀ ਜ਼ਿਲ੍ਹਿਆਂ ਅੰਮ੍ਰਿਤਸਰ, ਫਿਰੋਜ਼ਪੁਰ ਅਤੇ ਗੁਰਦਾਸਪੁਰ 'ਚ ਆਏ ਹੜ੍ਹਾਂ ਕਾਰਨ,ਹੜ੍ਹ ਪੀੜਤਾਂ ਦੀ ਮਦਦ ਕਰਨ ਲਈ ਸ੍ਰੀ ਦਰਬਾਰ ਸਾਹਿਬ ਵੱਲੋਂ ਦਸ ਹਜ਼ਾਰ ਰੁਪਏ ਤੇ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ ਵੱਲੋਂ ੨੦ ਹਜ਼ਾਰ ਰੁਪਏ ਲੰਗਰ ਲਾਉਣ ਲਈ ਦਿੱਤੇ ਗਏ ਅਤੇ ਹੜ੍ਹ ਪੀੜਤਾਂ ਦੀ ਮਦਦ ਕਰਨ ਲਈ ੬ ਮੈਂਬਰੀ ਕਮੇਟੀ ਬਣਾਈ ਗਈ, ਜਿਸ ਵਿਚ ਜਥੇ. ਚੰਨਣ ਸਿੰਘ 'ਉਰਾੜਾ' ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਸ਼ਾਮਲ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਮਾਗਮ ੨੬ ਨਵੰਬਰ, ੧੯੫੦ ਨੂੰ ਜਥੇ. ਚੰਨਣ ਸਿੰਘ 'ਉਰਾੜਾ' ਦੀ ਪ੍ਰਧਾਨਗੀ ਹੇਠ ਅਰੰਭ ਹੋਇਆ, ਜਿਸ ਵਿਚ ੧੧੪ ਮੈਂਬਰ ਹਾਜ਼ਰ ਸਨ। ਸਭ ਤੋਂ ਪਹਿਲਾਂ ਮਹੰਤ ਪ੍ਰੇਮ ਸਿੰਘ ਮੁਰਾਲਾ ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਐਮ. ਐਲ. ਏ ਦੇ ਅਕਾਲ ਚਲਾਣੇ 'ਤੇ ਅਫਸੋਸ ਦਾ ਮਤਾ ਕੀਤਾ ਗਿਆ ਤੇ ਉਨ੍ਹਾਂ ਦੇ ਪਰਵਾਰ ਨਾਲ ਹਮਦਰਦੀ ਪ੍ਰਗਟ ਕੀਤੀ ਗਈ।

ਸ. ਈਸ਼ਰ ਸਿੰਘ ਮਝੈਲ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਦੇ ਪ੍ਰਧਾਨ ਦਾ ਨਾਂ ਪੇਸ਼ ਕਰਨ ਤੋਂ ਪਹਿਲਾਂ ਮੈਂ ਜਥੇਦਾਰ ਚੰਨਣ ਸਿੰਘ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਉਸ ਸਮੇਂ ਇਹ ਕਾਰਜ ਸੰਭਾਲਿਆ ਜਦੋਂ ਹੁਣ ਜਿਹੇ ਹਾਲਾਤ ਨਹੀਂ ਸਨ। ਜਥੇ. ਚੰਨਣ ਸਿੰਘ 'ਉਰਾੜਾ' ਨੇ ਕਿਹਾ ਕਿ ਮੈਨੂੰ ਬੜੀ ਖੁਸ਼ੀ ਹੈ ਕਿ ਜਿਸ ਸਥਾਨ ’ਤੇ ਮੈਂ ਪਹੁੰਚਣਾ ਚਾਹੁੰਦਾ ਸੀ, ਗੁਰੂ ਮਹਾਰਾਜ ਨੇ ਮੈਨੂੰ ਪਹੁੰਚਾ ਦਿੱਤਾ। ਸ. ਈਸ਼ਰ ਸਿੰਘ ਮਝੈਲ ਨੇ ਜਥੇ. ਊਧਮ ਸਿੰਘ ਦਾ ਨਾਂ ਪੇਸ਼ ਕੀਤਾ ਹੈ, ਕੋਈ ਹੋਰ ਨਾਮ ਪੇਸ਼ ਨਹੀਂ ਹੋਇਆ। ਇਸ ਲਈ ਮੈਂ ਜਥੇ. ਊਧਮ ਸਿੰਘ ਨੂੰ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਐਲਾਨ ਕਰਦਾ ਹਾਂ। ਇਸ ਤਰ੍ਹਾਂ ਜਥੇ. ਚੰਨਣ ਸਿੰਘ 'ਉਰਾੜਾ' ਦਾ ਪ੍ਰਧਾਨਗੀ ਕਾਰਜ ਕਾਲ ਸੰਪੂਰਨ ਹੋ ਗਿਆ। ਦੇਸ਼ ਦੀ ਅਜ਼ਾਦੀ ਲਹਿਰ ’ਚ ਇਨ੍ਹਾਂ ਵੱਲੋਂ ਪਾਏ ਯੋਗਦਾਨ ਕਰਕੇ ਇਨ੍ਹਾਂ ਨੂੰ ਭਾਰਤ ਸਰਕਾਰ ਵੱਲੋਂ ‘ਤਾਮਰ ਪੱਤਰ’ ਪ੍ਰਦਾਨ ਕੀਤਾ ਗਿਆ। ਇਨ੍ਹਾਂ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ’ਚ ਸੁਸ਼ੋਭਿਤ ਹੈ।



## ਹਲਕਾ ਅਮਲੋਹ ਦੇ ਵੱਖ-ਵੱਖ ਨਗਰਾਂ ਵਿਖੇ ਗੁਰਮਤਿ ਸਮਾਗਮ

ਸ. ਰਵਿੰਦਰ ਸਿੰਘ ਖਾਲਸਾ ਮੈਂਬਰ ਸ਼੍ਰੋਮਣੀ ਕਮੇਟੀ ਹਲਕਾ ਅਮਲੋਹ, ਜ਼ਿਲ੍ਹਾ ਫਤਹਿਗੜ੍ਹ ਸਾਹਿਬ ਦੇ ਉੱਦਮ ਤੇ ਸਹਿਯੋਗ ਨਾਲ ਵਿਰਸਾ ਸੰਭਾਲ ਲਹਿਰ ਤਹਿਤ ਇਲਾਕੇ ਦੇ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਪ੍ਰਚਾਰ ਸਮਾਗਮ ਕੀਤੇ ਗਏ। ਭਾਈ ਮੱਘਰ ਸਿੰਘ ਭੌਰਾ ਦਾ ਢਾਡੀ ਜਥਾ, ਭਾਈ ਗੁਰਬਚਨ ਸਿੰਘ ਕਲਸੀਆਂ ਪ੍ਰਚਾਰਕ, ਭਾਈ ਸੁਖਦੇਵ ਸਿੰਘ ਝਬਾਲ ਪ੍ਰਚਾਰਕ ਤੇ ਭਾਈ ਅਵਤਾਰ ਸਿੰਘ ਪ੍ਰਚਾਰਕ ਇਲਾਕੇ ਦੇ ਪਿੰਡਾਂ ਵਿਚ ਸੰਗਤਾਂ ਨੂੰ ਗੁਰਬਾਣੀ ਤੇ ਗੁਰ-ਇਤਿਹਾਸ ਨਾਲ ਜੁੜਨ ਲਈ ਪ੍ਰੇਰਦੇ ਰਹੇ। ੩੦-੩-੧੦ ਨੂੰ ਗੁਰਦੁਆਰਾ ਸਾਹਿਬ ਪਾ: ਛੇਵੀਂ ਮੰਡੀ ਗੋਬਿੰਦਗੜ੍ਹ ਵਿਖੇ ਅੰਮ੍ਰਿਤ-ਸੰਚਾਰ ਕਰਾਇਆ ਗਿਆ, ਜਿਸ ਵਿਚ ੩੩ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

ਇਨ੍ਹਾਂ ਸਮਾਗਮਾਂ ਦੀ ਲੜੀ ਤਹਿਤ ਢਾਡੀ ਜਥਾ ਭਾਈ ਮੱਘਰ ਸਿੰਘ ਭੌਰਾ ਤੇ ਭਾਈ ਦਰਸ਼ਨ ਸਿੰਘ ਐਮ.ਏ. ਪ੍ਰਚਾਰਕ ਪਿੰਡਾਂ ਵਿਚ ਸੰਗਤਾਂ ਨੂੰ ਪ੍ਰੇਰਦੇ ਰਹੇ। ੧੧-੪-੧੦ ਨੂੰ ਗੁਰਦੁਆਰਾ ਸਿੰਘ ਸਭਾ ਅਮਲੋਹ ਵਿਖੇ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੪੧ ਪ੍ਰਾਣੀ, ਅੰਮ੍ਰਿਤ ਛਕ ਗੁਰੂ ਲੜ ਲੱਗੇ। ਪੰਜ ਪਿਆਰੇ ਸਾਹਿਬਾਨ ਦੀ ਸੇਵਾ ਕਲਗੀਧਰ ਸੇਵਾ ਦਲ, ਲੁਧਿਆਣਾ ਵਾਲਿਆਂ ਨੇ ਕੀਤੀ। ਇਨ੍ਹਾਂ ਨੇ ਹੀ ਲੋੜਵੰਦਾਂ ਨੂੰ ਕਕਾਰ ਭੇਟਾ ਰਹਿਤ ਦਿੱਤੇ। ਹਲਕਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ. ਰਵਿੰਦਰ ਸਿੰਘ ਖਾਲਸਾ ਨੇ ਸੰਗਤਾਂ ਦਾ ਧੰਨਵਾਦ ਕੀਤਾ ਅਤੇ ਸੰਗਤਾਂ ਨੂੰ ਸਾਬਤ-ਸੂਰਤ ਰਹਿਣ ਲਈ ਪ੍ਰੇਰਨਾ ਕੀਤੀ।

*ਬਾਬਾਣੀਆਂ ਕਹਾਣੀਆਂ....*

# ਡਲੇ ਵਾਸੀ ਸੰਗਤਿ ਭਾਰੀ...

*-ਸ. ਬਲਵਿੰਦਰ ਸਿੰਘ 'ਜੌੜਾਸਿੰਘਾ'**

ਡੱਲਾ ਨਗਰ ਤਹਿਸੀਲ, ਸੁਲਤਾਨਪੁਰ ਲੋਧੀ, ਜ਼ਿਲ੍ਹਾ ਕਪੂਰਥਲਾ, ਗੁਰੂ ਚਰਨਾਂ ਦੀ ਛੋਹ ਪ੍ਰਾਪਤ ਹੈ। ਇਸ ਨਗਰ ਵਿਚ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਚਰਨ ਪਾਏ। ਛੇਵੇਂ ਸਤਿਗੁਰਾਂ ਦਾ ਇਹ ਸਹੁਰਾ ਪਿੰਡ ਵੀ ਸੀ। ਇਥੋਂ ਦਾ ਭਾਈ ਮਹੇਸਾ ਇਕ ਧਨੀ ਸ਼ਰਧਾਲੂ ਸੀ, ਜਿਸ ਨੇ ਮਾਇਆ ਦਾ ਮੋਹ ਤਿਆਗ ਕੇ ਸਤਿਗੁਰਾਂ ਦੇ ਉਪਦੇਸ਼ ਅਨੁਸਾਰ ਜੀਵਨ ਜੀਵਿਆ। ਪਿੱਛੋਂ ਸ੍ਰੀ ਗੁਰੂ ਅਮਰਦਾਸ ਜੀ ਨੇ ਭਾਈ ਮਹੇਸ਼ੇ ਨੂੰ ਮੰਜੀਦਾਰ ਥਾਪਿਆ। ਡੱਲੇ ਪਿੰਡ ਦੇ ੭੨ ਪ੍ਰਮੁੱਖ ਸਿੱਖਾਂ ਦਾ ਜ਼ਿਕਰ ਆਉਂਦਾ ਹੈ। ਇਥੇ ਸਤਿਗੁਰਾਂ ਦੇ ਸਿੱਖਾਂ ਦੀ ਭਾਰੀ ਗਿਣਤੀ ਮੰਨੀ ਜਾਂਦੀ ਸੀ। ਸਤਿਗੁਰ ਸ੍ਰੀ ਗੁਰੂ ਅਮਰਦਾਸ ਜੀ ਉਚੇਚੇ ਤੌਰ 'ਤੇ ਸੰਗਤਾਂ ਨੂੰ ਨਿਹਾਲ ਕਰਨ ਲਈ ਇਥੇ ਆਏ। ਵਾਰੀ-ਵਾਰੀ ਸਭ ਸਿੱਖਾਂ ਨੇ ਗੁਰ-ਉਪਦੇਸ਼ ਕੀਤਾ। ਜਨਮ-ਮਰਨ ਤੋਂ ਛੁਟਕਾਰਾ ਪਾਉਣ ਲਈ ਵੱਖ-ਵੱਖ ਤਰ੍ਹਾਂ ਗੁਰੂ ਉਪਦੇਸ਼ ਨੂੰ ਕਮਾਇਆ। ਇਕ ਦਿਨ ਨਗਰ ਦੀ ਸਾਰੀ ਸੰਗਤ ਨੇ ਬੇਨਤੀ ਕੀਤੀ ਕਿ 'ਹੇ ਸਤਿਗੁਰ ਜੀਉ! ਸਾਰੀ ਸੰਗਤ ਨੂੰ ਕੋਈ ਸਾਂਝਾ ਉਪਦੇਸ਼ ਦੇਣ ਦੀ ਕ੍ਰਿਪਾਲਤਾ ਕਰੋ।' ਤਾਂ ਸਤਿਗੁਰਾਂ ਬਚਨ ਕੀਤੇ— "ਹੇ ਭਾਈ ਤੁਸੀਂ ਡੱਲੇ ਵਾਸੀ ਜਿੰਨੀ ਸੰਗਤ ਹੋ ਸਭਨੂੰ ਇਹ ਸਾਂਝਾ ਉਪਦੇਸ਼ ਹੈ ਕਿ ਜੋ ਗੁਰਪੁਰਬਾਂ ਦੇ ਦਿਨ ਵਾਰ, ਮੱਸਿਆ, ਵਿਸਾਖੀ, ਦੀਵਾਲੀ ਆਦਿ ਹਨ ਇਹ ਦਿਨ ਸਭਨਾਂ ਨੇ ਇਕੱਠੇ ਹੋ ਕੇ ਮਨਾਉਣੇ ਹਨ। ਮਾਇਆ ਇਕੱਠੀ ਕਰਕੇ ਉਤਸ਼ਾਹ ਨਾਲ ਕੜਾਹ ਪ੍ਰਸਾਦਿ ਤਿਆਰ ਕਰਨਾ ਹੈ ਤੇ ਗੁਰੂ ਨਮਿੱਤ ਸੰਗਤਾਂ ਨੂੰ ਵਰਤਾਉਣਾ ਹੈ। ਗੁਰਬਾਣੀ ਦਾ ਕੀਰਤਨ ਕਰਨਾ ਹੈ। ਬਸਤਰ ਰਹਿਤ ਗਰੀਬ ਸਿੱਖ ਨੂੰ ਨਵੇਂ ਕੱਪੜੇ ਸਿਵਾਂ ਦੇਵਣੇ। ਕਿਸੇ ਸਿੱਖ ਦਾ ਕੋਈ ਕਾਰਜ ਅੜ ਜਾਵੇ ਤਾਂ ਰਲ-ਮਿਲ ਕੇ ਯਥਾ-ਸ਼ਕਤ ਧਨ ਇਕੱਠਾ ਕਰਕੇ ਉਸ ਦਾ ਕਾਰਜ ਸੰਵਾਰ ਦੇਣਾ ਹੈ। ਇਹ ਰੀਤ ਤੁਸੀਂ ਆਪਣੇ ਵਿਚ ਚਲਾਉ ਜਦ ਵੀ ਸ਼ੁਭ-ਦਿਹਾੜਾ ਆਵੇ, ਉਸ ਦਿਨ ਜੋੜ-ਮੇਲਾ ਕਰਿਆ ਕਰੋ। ਅੱਗੇ ਜੋ ਤੁਹਾਡੇ ਧੀਆਂ, ਪੁੱਤਰ, ਪੋਤਰੇ ਹੋਣਗੇ ਇਹ ਰੀਤ ਇਸੇ ਢੰਗ ਨਾਲ ਕਰਿਆ ਕਰਨਗੇ। ਇਹ ਮਰਯਾਦਾ ਚਲੇਗੀ। ਸਿੱਖੀ ਸਦਾ ਤੁਹਾਡੇ ਘਰ ਹੋਵੇਗੀ, ਤੁਸੀਂ ਕੋਈ ਸੰਸਾ ਨਹੀਂ ਕਰਨਾ।" ਭਾਈ ਸੰਤੋਖ ਸਿੰਘ ਇਸ ਪ੍ਰਥਾਇ ਲਿਖਦੇ ਹਨ:

*ਗੁਰ ਨਮਿੱਤ ਕਰਿ ਦਿਹੁ ਬਰਤਾਈ। ਸ਼ਬਦ ਕੀਰਤਨ ਕਰਿਹੁ ਬਨਾਈ।*
*ਸਿੱਖ ਗਰੀਬ ਹੋਇ ਬਸਤ੍ਰ ਬਿਹੀਨ। ਦੀਜਹਿ ਤਿਸਹਿ ਸਿਵਾਇ ਨਵੀਨ॥੪੭॥*
*ਪਿਖਹੁ ਛੁਧਿਤਿ ਕੋ ਦੇਹ ਅਹਾਰੋ। ਮਿਲਿ ਕਰਿ ਸਕਲ ਏਵ ਪ੍ਰਤਿਪਾਰੋ।*
*ਕਿਹਂ ਸਿਖ ਕੋ ਕਾਰਜ ਅਰਿ ਮਾਰਿ ਜਾਇ।*

---

** ਮੀਤ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।*

*ਨਹਿ ਤਿਸ ਤੇ ਕਯੋ ਹੂੰ ਬਨਿਆਇ॥੪੮॥*
*ਮਿਲਹੁ ਸਕਲ ਮਹਿਂ ਕਰਿ ਅਰਦਾਸ। ਜਥਾ ਸਕਤਿ ਲੀਜਹਿ ਸਭ ਪਾਸਿ।*
*ਇਕਠੋ ਕਰਿ ਧਨ ਦਿਹੁ ਤਿਸ ਤਾਈਂ। ਜਿਸ ਤੇ ਕਾਰਜ ਕੋ ਬਨਿ ਜਾਈ॥੪੯॥*
*ਇਹੀ ਰੀਤਿ ਨਿਜ ਬਿਖੈ ਚਲਾਵਹੁ। ਕਰਹੁ ਜੋਰ ਸ਼ੁਭ ਦਿਨ ਜਬ ਪਾਵਹੁ।*
*ਪੁੱਤ੍ਰ ਪੋਤ੍ਰੇ ਹੋਹਿ ਅਰਿ ਤੁਮਾਰੇ। ਕਰਹਿਂ ਕਾਰ ਇਸ ਰੀਤੀ ਸਾਰੇ॥੫੦॥*
*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿਆਇ ੫੦)*

ਇਸ ਪ੍ਰਕਾਰ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰ-ਮਰਯਾਦਾ ਦੀ ਸਥਾਪਤੀ ਕਰਕੇ ਪ੍ਰਚਾਰ ਰਾਹੀਂ ਗੁਰਮੁਖ ਗਾਡੀ ਰਾਹ ਨੂੰ ਰੌਸ਼ਨ ਕੀਤਾ। ਭਾਈ ਗੁਰਦਾਸ ਜੀ ਨੇ ਡੱਲੇ ਵਾਸੀ ਸੰਗਤ ਦੀ ਪ੍ਰਸੰਸਾ ਕਰਦਿਆਂ ਇਸ ਨੂੰ ਭਾਰੀ ਸੰਗਤ ਕਿਹਾ ਹੈ:

*ਡਲੇ ਵਾਸੀ ਸੰਗਤਿ ਭਾਰੀ ॥੧੬॥* *(ਵਾਰ ੧੧:੧੬)* ■

## ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਖੇ ਕਾਵਿ ਤੇ ਲੇਖ ਮੁਕਾਬਲੇ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤ ਨੂੰ ਪ੍ਰਚਾਰਨ ਤੇ ਗੁਰਮਤਿ ਪ੍ਰਚਾਰ ਲਹਿਰ ਨੂੰ ਪ੍ਰਚੰਡ ਕਰਨ ਤਹਿਤ ੨੬ ਮਈ ੨੦੧੦ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਸੁਚੱਜੀ ਅਗਵਾਈ, ਇਸਤਰੀ ਸਤਿਸੰਗ ਸਭਾ ਗੁਰਦੁਆਰਾ ਪਿੱਪਲੀ ਸਾਹਿਬ ਅੰਮ੍ਰਿਤਸਰ ਅਤੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦੇ ਤਾਲਮੇਲ ਤੇ ਸਹਿਯੋਗ ਸਦਕਾ ਕਾਲਜ ਹਾਲ ਵਿਖੇ ਕਾਵਿ-ਉਚਾਰਨ ਤੇ ਲੇਖ ਪ੍ਰਤੀਯੋਗਤਾ ਕਰਵਾਈ ਗਈ। ਇਨ੍ਹਾਂ ਮੁਕਾਬਲਿਆਂ ਵਿਚ ਲਗਭਗ ੧੫ ਸਕੂਲਾਂ ਦੇ ਪ੍ਰਤੀਯੋਗੀਆਂ ਨੇ ਭਾਗ ਲਿਆ। ਇਸ ਮੁਕਾਬਲੇ ਵਿਚ ਭਾਗ ਲੈਣ ਵਾਲੇ ਖਾਲਸਾ ਸਕੂਲਾਂ ਦੇ ਵਿਦਿਆਰਥੀਆਂ ਦਾ ਸਾਬਤ-ਸੂਰਤ ਹੋਣਾ ਲਾਜ਼ਮੀ ਸੀ। ਇਨ੍ਹਾਂ ਮੁਕਾਬਲਿਆਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਮਰਪਿਤ ੩੦੦ ਸਾਲਾ ਸਰਹਿੰਦ ਫਤਹਿ ਦਿਵਸ ਦੇ ਵਿਸ਼ੇ ਸੰਬੰਧੀ ਕਵਿਤਾਵਾਂ ਪੜ੍ਹੀਆਂ ਗਈਆਂ। ਲੇਖ ਪ੍ਰਤੀਯੋਗਤਾ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਸੰਬੰਧੀ, ਇਸਤਰੀ ਦੇ ਸਥਾਨ ਅਤੇ ਕਰਤੱਵ, ਸਿੱਖ ਪੰਥ ਵੱਲੋਂ ਮਨਾਈਆਂ ਸ਼ਤਾਬਦੀਆਂ ਪ੍ਰਤੀ ਨੌਜਵਾਨਾਂ ਦਾ ਦ੍ਰਿਸ਼ਟੀਕੋਣ, ਅੰਮ੍ਰਿਤ ਅਤੇ ਰਹਿਤ ਤੇ ਕਕਾਰਾਂ ਆਦਿ ਵਿਸ਼ਿਆਂ 'ਤੇ ਪ੍ਰਤੀਯੋਗੀਆਂ ਨੇ ਆਪਣੇ ਵਿਚਾਰ ਸਾਂਝੇ ਕੀਤੇ। ਇਸ ਪ੍ਰਤੀਯੋਗਤਾ ਵਿਚ ਖਾਲਸਾ ਕਾਲਜ ਪਬਲਿਕ ਸਕੂਲ ਅੰਮ੍ਰਿਤਸਰ, ਸ੍ਰੀ ਗੁਰੂ ਰਾਮਦਾਸ ਸਕੂਲ ਲੜਕੀਆਂ ਅੰਮ੍ਰਿਤਸਰ, ਬਾਬਾ ਬੁੱਢਾ ਜੀ ਪਬਲਿਕ ਸਕੂਲ ਬੀੜ ਸਾਹਿਬ, ਮਹਾਰਾਜਾ ਰਣਜੀਤ ਸਿੰਘ ਪਬਲਿਕ ਸਕੂਲ ਤਰਨਤਾਰਨ ਅਤੇ ਸ੍ਰੀ ਗੁਰੂ ਰਾਮਦਾਸ ਸਕੂਲ ਲੜਕੇ ਅੰਮ੍ਰਿਤਸਰ ਇਨਾਮ ਪ੍ਰਾਪਤ ਕਰਨ ਦੇ ਹੱਕਦਾਰ ਬਣੇ। ਇਸ ਸਮਾਗਮ ਨੂੰ ਸਫ਼ਲ ਬਣਾਉਣ ਲਈ ਐਡੀ: ਸਕੱਤਰ (ਪ੍ਰ.) ਸ. ਹਰਜੀਤ ਸਿੰਘ ਅਤੇ ਮੀਤ ਸਕੱਤਰ ਸ. ਹਰਭਜਨ ਸਿੰਘ ਮਨਾਵਾਂ ਦਾ ਵਿਸ਼ੇਸ਼ ਸਹਿਯੋਗ ਰਿਹਾ। ਮੈਨੇਜਰ ਸ੍ਰੀ ਦਰਬਾਰ ਸਾਹਿਬ ਵੱਲੋਂ ਲੰਗਰ ਦਾ ਉਚੇਚਾ ਪ੍ਰਬੰਧ ਕੀਤਾ ਗਿਆ। ਬੀਬੀ ਕੁਲਵਿੰਦਰ ਕੌਰ, ਬੀਬੀ ਸੁਰਿੰਦਰ ਕੌਰ, ਸ. ਪ੍ਰਗਟ ਸਿੰਘ, ਸ. ਸੁਖਵਿੰਦਰ ਸਿੰਘ ਅਤੇ ਸ. ਮਨਜੀਤ ਸਿੰਘ ਨੇ ਇਨ੍ਹਾਂ ਸਮਾਗਮਾਂ ਵਿਚ ਸ਼ਮੂਲੀਅਤ ਕਰਕੇ ਪ੍ਰਤੀਯੋਗੀਆਂ ਦੀ ਹੌਸਲਾ ਅਫ਼ਜ਼ਾਈ ਕੀਤੀ।

# ਬੰਦਾ ਸਿੰਘ ਬਹਾਦਰ

*-ਸ. ਤਰਲੋਕ ਸਿੰਘ ਦੀਵਾਨਾ**

ਬੰਦੇ ਬਦੀ ਦਾ ਬੇਹੱਦ, ਬੰਦੋਬਸਤ ਕੀਤਾ ਸੀ।
ਘੇਰਾ ਬਦਬਖ਼ਤਾਂ ਦੇ ਦੁਆਲੇ, ਸਖ਼ਤ ਕੀਤਾ ਸੀ।
ਖੜਕਾਈ ਇੱਟ ਦੇ ਨਾਲ ਇੱਟ ਸੀ, ਸਰਹੰਦ ਦੀ ਉਹਨੇ,
ਚੜ੍ਹਦਾ ਜ਼ੁਲਮਾਂ ਦਾ ਸੂਰਜ ਚੜ੍ਹਨੋਂ ਅਸਤ ਕੀਤਾ ਸੀ।

ਮਾਧੋਦਾਸ ਤੋਂ ਬੰਦਾ ਸਿੰਘ ਬਣਾਇਆ ਬੰਦੇ ਨੂੰ।
ਤੀਰਾਂ ਤੇ ਤਲਵਾਰ ਦੇ ਨਾਲ ਸਜਾਇਆ ਬੰਦੇ ਨੂੰ।

ਪੰਜ ਸਿੰਘ ਵੀ ਦਿੱਤੇ, ਹੋ ਗਏ ਪੰਝੀ ਪੂਰੇ ਸੀ।
ਤੁਰਿਆ ਵੱਲ ਪੰਜਾਬ ਦੇ ਬੰਦਾ, ਹੋ ਕੇ ਮੂਹਰੇ ਸੀ।
ਥਾਪੀ ਦੇ ਨਾਂਦੇੜ ਤੋਂ ਘਲਾਇਆ ਬੰਦੇ ਨੂੰ।
ਤੀਰਾਂ ਤੇ ਤਲਵਾਰ ... ...

ਸਾਹਿਬਜ਼ਾਦਿਆਂ ਵਾਲਾ ਜਾ ਕੇ, ਬਦਲਾ ਲੈਣਾ ਹੈ,
ਨਹੀਂ ਬਖ਼ਸ਼ਣਾ ਜ਼ਾਲਮਾਂ ਤਾਈਂ, ਮੁਕਾ ਕੇ ਰਹਿਣਾ ਹੈ।
ਤੁਰਨ ਲੱਗਿਆਂ ਇੰਨਾ ਗਿਆ ਸਮਝਾਇਆ ਬੰਦੇ ਨੂੰ,
ਤੀਰਾਂ ਤੇ ਤਲਵਾਰ ... ...

ਪਹੁੰਚ ਗਿਆ ਸਰਹੰਦ ਨੂੰ ਆ ਕੇ, ਘੇਰ ਲਿਆ ਉਹਨੇ।
ਰਾਹ ਵਿਚ ਲੁੱਟ ਮਚਾਈ ਹੂੰਝਾ, ਫੇਰ ਲਿਆ ਉਹਨੇ।
ਅੱਗੇ ਕੋਈ ਨਾ ਰੋਕਣ ਦੇ ਲਈ ਆਇਆ ਬੰਦੇ ਨੂੰ।
ਤੀਰਾਂ ਤੇ ਤਲਵਾਰ ... ...

ਚੱਪੜਚਿੜੀ ਮੈਦਾਨ 'ਚ ਜੰਮ ਕੇ, ਹੋਈ ਲੜਾਈ ਸੀ,
ਮੁਗ਼ਲ ਫੌਜ ਨੂੰ ਜੰਗ 'ਚ ਪੂਰੀ, ਧੂੜ ਚਟਾਈ ਸੀ।
ਕਰਨ ਲਈ ਇਤਿਹਾਸਕ ਕਾਰਜ ਲਾਇਆ ਬੰਦੇ ਨੂੰ,
ਤੀਰਾਂ ਤੇ ਤਲਵਾਰ ... ...

** ਜੋਤੀਸਰ ਕਲੋਨੀ, ਜੰਡਿਆਲਾ ਗੁਰੂ, ਅੰਮ੍ਰਿਤਸਰ। ਮੋ: ੯੮੮੧੧-੩੧੨੮੩*

ਸਰਹੰਦ ਵਾਲੀ ਉਸ ਇੱਟ ਦੇ ਨਾਲ ਸੀ, ਇੱਟ ਖੜਕਾ ਦਿੱਤੀ,
ਸੁੱਚੇ ਸਣੇ ਵਜੀਦਾ ਮਾਰੇ, ਅਲਖ ਮੁਕਾ ਦਿੱਤੀ।
ਉਹ ਕੀਤਾ ਜੋ ਗੁਰਾਂ ਨੇ ਕਰਨ ਘਲਾਇਆ ਬੰਦੇ ਨੂੰ,
ਤੀਰਾਂ ਤੇ ਤਲਵਾਰ ... ...

ਸਰਹੰਦ ਫਤਹਿ ਕਰ ਝੰਡਾ ਫਤਹਿ ਦਾ, ਸੀ ਝੁਲਾ ਦਿੱਤਾ,
ਬਦਲਾ ਲੈ ਜ਼ਾਲਮਾਂ ਤੋਂ, ਗੁਰ ਬਚਨ ਦਿੱਤਾ।
'ਸਿੱਖ ਜਗਤ ਦਾ' ਗੁਰਾਂ ਕਿਹਾ 'ਸਰਮਾਇਆ' ਬੰਦੇ ਨੂੰ।
ਤੀਰਾਂ ਤੇ ਤਲਵਾਰ ... ...

ਸਰਹੰਦ ਫਤਹਿ ਦਾ ੩੦੦ ਸਾਲਾ ਦਿਵਸ ਮਨਾਇਆ ਏ,
ਬੰਦਾ ਸਿੰਘ ਬਹਾਦਰ ਯੋਧੇ ਦਾ ਜੱਸ ਗਾਇਆ ਏ।
ਹੋਇਆ ਜੱਗ 'ਦੀਵਾਨਾ' ਸੀਸ ਝੁਕਾਇਆ ਬੰਦੇ ਨੂੰ,
ਤੀਰਾਂ ਤੇ ਤਲਵਾਰ ਦੇ ਨਾਲ ਸਜਾਇਆ ਬੰਦੇ ਨੂੰ।



## ਝੰਡੇ ਫਤਹਿ ਦੇ ਸਿੰਘਾਂ ਝੁਲਾ ਦਿੱਤੇ...

*-ਸ. ਬਲਵੰਤ ਸਿੰਘ ਦਰਦੀ**

ਰਾਜੇ ਸ਼ੀਂਹ ਮੁਕੱਦਮ ਜਦ ਬਣਨ ਕੁੱਤੇ, ਉਦੋਂ ਹੱਕ ਤੇ ਸੱਚ ਨੇ ਰੁਲ੍ਹ ਜਾਂਦੇ।
ਅੰਨ੍ਹੀਆਂ ਪੀਹਣ ਚੱਕੀ ਕੁੱਤੇ ਜਾਣ ਚੱਟੀ, ਬੂਹੇ ਕੂੜ ਤੇ ਪਾਪ ਦੇ ਖੁੱਲ੍ਹ ਜਾਂਦੇ।
ਜਨੂੰਨ ਮਜ਼੍ਹਬ ਦਾ ਚਾਲੇ ਜਾਂ ਫੜੇ ਪੁੱਠੇ, ਧਰਮੀ ਬੰਦੇ ਵੀ ਦਇਆ ਨੂੰ ਭੁੱਲ ਜਾਂਦੇ।
ਧਰਤੀ ਮਾਂ ਦੀ ਆਤਮਾ ਵੈਣ ਪਾਉਂਦੀ, ਹੰਝੂ ਪੀੜਤ ਨਿਮਾਣੀ ਦੇ ਡੁੱਲ੍ਹ ਜਾਂਦੇ।

ਐਸੇ ਸਮੇਂ ਕੋਈ ਮਰਦ ਅਗੰਮੜਾ ਹੀ, ਸੀਸ ਤਲੀ 'ਤੇ ਰੱਖ ਕੇ ਬਹੁੜਦਾ ਏ।
ਓਸੇ ਮਰਦ ਨੂੰ ਫਤਹਿ ਨਸੀਬ ਹੁੰਦੀ, ਚਾਉ ਮੌਤ ਦਾ ਹੀ ਜਿਹਨੂੰ ਅਹੁੜਦਾ ਏ।

ਦਸਮ ਪਿਤਾ ਤੋਂ ਸੂਰਜੀ ਥਾਪਣਾ ਲੈ, ਅੱਥਰੂ ਰੋਂਦਿਆਂ ਦੇ ਪੂੰਝਣ ਸ਼ੇਰ ਤੁਰਿਆ।
ਪੰਜ ਤੀਰਾਂ ਦੀ ਪਿਤਾ ਤੋਂ ਦਾਤ ਲੈ ਕੇ, ਬੰਦਾ ਸਿੰਘ ਬਣ ਪਰਬਤ ਸੁਮੇਰ ਤੁਰਿਆ।

** ਪਿੰਡ ਧੰਦੋਈ, ਸ੍ਰੀ ਹਰਿਗੋਬਿੰਦਪੁਰ ਰੋਡ, ਜ਼ਿਲ੍ਹਾ ਗੁਰਦਾਸਪੁਰ। ਮੋ: ੯੧੪੬੭-੧੪੪੨੫*

ਦਲ ਸਿੰਘਾਂ ਦਾ ਬਾਘੀਆਂ ਜਾਏ ਪਾਉਂਦਾ, ਭਰਿਆ ਰੋਹ ਵਿਚ ਝੱਖੜ ਹਨ੍ਹੇਰ ਤੁਰਿਆ।
ਇੱਟ ਨਾਲ ਸਰਹਿੰਦ ਦੀ ਇੱਟ ਖੜਕੇ, ਮਲਬਾ ਮਿੱਟੀ ਤੇ ਗਾਰੇ ਦਾ ਢੇਰ ਤੁਰਿਆ।

ਬਾਜ ਸਿੰਘ ਨੂੰ ਮਾਰਨ ਦਾ ਜਤਨ ਕਰਦਾ, ਵਜੀਰਾ ਧਰਤ 'ਤੇ ਆਣ ਚੌਫਾਲ ਡਿੱਗਾ।
ਫਤਹਿ ਸਿੰਘ ਕਿਰਪਾਨ ਸੰਗ ਚੀਰ ਦਿੱਤਾ, ਵੇਖਣ ਵਾਲਿਆਂ ਕਿਹਾ ਭੁਚਾਲ ਡਿੱਗਾ।

ਕਲਗੀਧਰ ਦੇ ਸ਼ੇਰਾਂ ਨੇ ਵਖਤ ਪਾਇਆ, ਵੈਰੀ ਦਲਾਂ ਦੇ ਥੰਮ੍ਹ ਥਿੜਕਾ ਦਿੱਤੇ।
ਸ਼ਾਹਬਾਦ, ਸਢੌਰਾ, ਬਨੂੜ ਵਰਗੇ, ਗੜ੍ਹ ਮੁਗ਼ਲਾਂ ਦੇ ਪੈਰੀਂ ਝੁਕਾ ਦਿੱਤੇ।
ਜਮਨਾ ਨਦੀ ਤੋਂ ਵੀ ਸਤਲੁਜ ਤੀਕਰ, ਝੰਡੇ ਫਤਹਿ ਦੇ ਸਿੰਘਾਂ ਝੁਲਾ ਦਿੱਤੇ।
ਸੱਤ ਸੌ ਸਾਲਾ ਗ਼ੁਲਾਮੀ ਦਾ ਦਾਗ਼ ਧੋ ਕੇ, ਭਾਰਤ ਮਾਂ ਦੇ ਭਾਗ ਚਮਕਾ ਦਿੱਤੇ।

ਬਾਜ ਸਿੰਘ ਰਣ ਸਿੰਘ ਰਲ ਕਈ ਸ਼ੇਰਾਂ, ਪਾਪੀ ਸੋਧਣ ਦੀ ਧੁਰੋਂ ਦੁਆ ਮੰਗੀ।
ਗੁਰੂਆਂ ਪੀਰਾਂ ਦੀ ਧਰਤ ਪੰਜਾਬ ਉੱਤੇ, ਅਰਸ਼ੋਂ ਰਹਿਮਤਾਂ ਭਰੀ ਹਵਾ ਮੰਗੀ।

ਲੋਹਗੜ੍ਹ ਨੂੰ ਥਾਪਿਆ ਰਾਜਧਾਨੀ, ਸਿੱਖ ਪੰਥ ਦਾ ਸਿੱਕਾ ਚਲਾ ਦਿੱਤਾ।
ਵਾਹੀਕਾਰ ਜ਼ਮੀਨ ਦਾ ਹੋਊ ਮਾਲਕ, ਜਗੀਰਦਾਰੀ ਦਾ ਦਾਬਾ ਉਠਾ ਦਿੱਤਾ।
ਨੀਚ-ਊਚ ਵਖਰੇਵਾਂ ਜੋ ਜਾਤੀਆਂ ਦਾ, ਇੱਕੋ ਨਾਲ ਐਲਾਨ ਮੁਕਾ ਦਿੱਤਾ।
ਗਰੀਬ ਸਿੱਖਾਂ ਨੂੰ ਬਖ਼ਸ਼ ਕੇ ਉੱਚ ਅਹੁਦੇ, ਦਸਮ ਪਿਤਾ ਦਾ ਬਚਨ ਪੁਗਾ ਦਿੱਤਾ।

ਆਦਰ ਧੀਆਂ ਤੇ ਭੈਣਾਂ ਦਾ ਹੋਏ ਪੂਰਾ, ਪੱਗ ਮਾੜੇ ਦੀ ਸਿਰੋਂ ਨਹੀਂ ਲਹਿਣ ਦੇਣੀ।
ਆਪ ਜੀਓ ਤੇ ਹੋਰਾਂ ਨੂੰ ਜੀਊਣ ਦੇਵੋ, ਸਾਂਝ ਪ੍ਰੇਮ ਦੀ ਕੰਧ ਨਹੀਂ ਢਹਿਣ ਦੇਣੀ।

ਦਸਮ ਪਾਤਸ਼ਾਹ ਦੇ ਬਲੀ ਸੂਰਬੀਰਾ! ਸਿਕੰਦਰ ਨਿਪੋਲੀਅਨ ਤੋਂ ਵੱਧ ਸ਼ਾਨ ਤੇਰੀ!
ਲੱਖ ਲਾਹਨਤਾਂ ਪੈਂਦੀਆਂ ਪਾਪੀਆਂ ਨੂੰ; ਕੀਰਤ ਰੱਜ-ਰੱਜ ਗਾਵੇ ਜਹਾਨ ਤੇਰੀ!
ਗੰਦੇ ਵਹਿਸ਼ੀਆਂ ਜ਼ੁਲਮ ਦੀ ਹੱਦ ਕਰ 'ਲੀ, ਥਿੜਕੀ ਜ਼ਰਾ ਨਹੀਂ ਸੂਰਿਆ, ਆਨ ਤੇਰੀ।
ਅੱਜ ਵੀ ਹੱਦਾਂ ਸਰਹੱਦਾਂ 'ਤੇ ਵੀਰ ਤੇਰੇ, ਸਾਂਭੀ ਬੈਠੇ ਨੇ ਪੱਕੀ ਕਮਾਨ ਤੇਰੀ।

ਜਦ ਤਕ ਧਰਤ ਅਕਾਸ਼ ਨੇ ਕਾਇਮ ਰਹਿਣੇ, ਸ਼ਾਨ ਤੇਰੀ ਵੀ ਸੂਰਜਾ ਚਮਕਦੀ ਰਹੂ!
ਜਿਉਂ-ਜਿਉਂ ਤਾਰੀਖ ਦੁਹਰਾਈ ਜਾਊ, ਨਾਗਮਣੀ ਵਾਂਗੂ ਤਿਉਂ-ਤਿਉਂ ਦਮਕਦੀ ਰਹੂ।



# ਪੁਸਤਕ ਰੀਵਿਊ

ਪੁਸਤਕ : ਭਾਈ ਸਮੁੰਦ ਸਿੰਘ ਜੀ ਪ੍ਰਸਿੱਧ ਕੀਰਤਨੀਏ ਜੀਵਨ ਝਲਕਾਂ

ਮੁੱਲ ਸਜਿਲਦ : ੮੦/- ਪੇਪਰ ਬੈਕ : ੫੦/- ਸਫੇ : ੮੦

ਲੇਖਕ : ਸ. ਪਰਮਜੋਤ ਸਿੰਘ ਪ੍ਰਕਾਸ਼ਕ : ਸੁਕ੍ਰਿਤ ਟਰੱਸਟ, ਲੁਧਿਆਣਾ

ਗੁਰੂ ਨਾਨਕ ਪਾਤਸ਼ਾਹ ਖੁਦ ਪਹਿਲੇ ਕੀਰਤਨੀਏ ਸਨ, ਜਿਨ੍ਹਾਂ ਨੇ ਸਿੱਖ ਧਰਮ ਵਿਚ ਕੀਰਤਨ ਦੀ ਪਰਿਪਾਟੀ ਅਰੰਭ ਕੀਤੀ। ਭਾਈ ਮਰਦਾਨਾ ਜੀ ਗੁਰੂ ਪਾਤਸ਼ਾਹ ਦੇ ਸਾਥੀ ਰਹੇ, ਜਿਨ੍ਹਾਂ ਜੀਵਨ-ਭਰ ਰਬਾਬੀ ਵਜੋਂ ਗੁਰੂ ਜੀ ਦਾ ਸਾਥ ਨਿਭਾਇਆ। ਗੁਰੂ-ਘਰ ਦੇ ਰਬਾਬੀਆਂ ਅਤੇ ਕੀਰਤਨੀਆਂ ਦੀ ਇਕ ਬਹੁਤ ਲੰਮੀ ਤੇ ਵਿਸਮਾਦੀ ਲੜੀ ਸਾਡੇ ਦ੍ਰਿਸ਼ਟੀਗੋਚਰ ਹੁੰਦੀ ਹੈ। ਵੀਹਵੀਂ ਸਦੀ ਦੇ ਅਣਗਿਣਤ ਕੀਰਤਨੀਆਂ ’ਚੋਂ ਭਾਈ ਸਮੁੰਦ ਸਿੰਘ ਜੀ ਇਕ ਬਹੁਤ ਹੀ ਪ੍ਰਸਿੱਧੀ ਪ੍ਰਾਪਤ ਕੀਰਤਨੀਏ ਹੋਏ ਹਨ, ਜਿਨ੍ਹਾਂ ਦਾ ਗੁਰਬਾਣੀ ਕੀਰਤਨ ਵਿਚ ਆਪਣਾ ਖਾਸ ਮੁਕਾਮ ਹੈ। ਹਥਲੀ ਪੁਸਤਕ ਭਾਈ ਸਮੁੰਦ ਸਿੰਘ ਹੋਰਾਂ ਦੀ ਗੁਰੂ-ਘਰ ਦੇ ਕੀਰਤਨੀਏ ਦੇ ਰੂਪ ਵਿਚ ਇਕ ਅਤਿ ਸੰਖੇਪ ਤੇ ਭਾਵਪੂਰਤ ਜੀਵਨੀ ਹੈ। ਇਹ ਪੁਸਤਕ ‘ਜੀਵਨ ਬਿਰਤਾਂਤ’, ‘ਗਾਇਨ ਸ਼ੈਲੀ’, ‘ਗੁਰੂ-ਘਰ ਦੇ ਸਮਕਾਲੀ ਰਾਗੀਆਂ ਦੀ ਕਤਾਰ ਵਿਚ’, ‘ਰੂਹਾਨੀ ਸਫ਼ਰ ਦੇ ਮੁਸਾਫਿਰ’, ‘ਕੀਰਤਨ ਸਮਰਾਟ’, ‘ਨਿੱਜੀ ਅਨੁਭਵ’, ‘ਅਨੋਖੀਆਂ ਯਾਦਾਂ ਦੇ ਮੁਜੱਸਮੇਂ’ ਅਤੇ ‘ਅੰਤਮ ਦਰਸ਼ਨ’ ਸਿਰਲੇਖਾਂ ਅਧੀਨ ਭਾਈ ਸਮੁੰਦ ਸਿੰਘ ਹੋਰਾਂ ਦੇ ਗੁਰਬਾਣੀ ਕੀਰਤਨ ਦੇ ਵਿਭਿੰਨ ਪ੍ਰਮੁੱਖ ਪੱਖਾਂ ਨੂੰ ਸਰਲ ਤੇ ਭਾਵਭਿੰਨੇ ਰੂਪ ਵਿਚ ਪਾਠਕਾਂ ਤਕ ਪਹੁੰਚਾਉਣ ਦਾ ਇਕ ਸਫਲ ਯਤਨ ਹੈ। ਇਹ ਪੁਸਤਕ ਸੰਪੂਰਨ ਜੀਵਨੀ ਨਾ ਹੋ ਕੇ ਵੀ ਆਪਣੇ ਆਪ ਵਿਚ ਇਕ ਮੁਕੰਮਲ ਪੁਸਤਕ ਹੈ। ਪਾਠਕ ਭਾਈ ਸਾਹਿਬ ਦੇ ਦਿੱਤੇ ਚੋਣਵੇਂ ਜੀਵਨ ਵੇਰਵਿਆਂ ਨਾਲ ਵੀ ਤ੍ਰਿਪਤੀ ਮਹਿਸੂਸ ਕਰਨ ਦੀ ਸੰਭਾਵਨਾ ਰੱਖਦਾ ਹੈ। ਲੇਖਕ ਸ. ਪਰਮਜੋਤ ਸਿੰਘ ਨੂੰ ਖੁਦ ਭਾਈ ਸਮੁੰਦ ਸਿੰਘ ਹੋਰਾਂ ਦੇ ਇਕ ਹੋਣਹਾਰ ਤੇ ਸੁਹਿਰਦ ਸੱਚੇ ਸ਼ਿਸ਼ ਹੋਣ ਦਾ ਸੁਭਾਗ ਪ੍ਰਾਪਤ ਹੈ। ਪਰ ਭਾਈ ਸਾਹਿਬ ਦੀ ਲੇਖਕ ਵੱਲੋਂ ਵਰਣਨ ਕੀਤੀ ਗਈ ਸ਼ੋਭਾ ਸਿਰਫ ਇਕ ਸ਼ਿਸ਼ ਦੀ ਆਪਣੇ ਸਮਰੱਥ ਉਸਤਾਦ ਪ੍ਰਤੀ ਨਿਰੋਲ ਸ਼ਰਧਾ ਹੀ ਨਹੀਂ। ਵਿਭਿੰਨ ਤਤਕਾਲੀ ਸੋਮਿਆਂ ਤੋਂ ਭਾਈ ਸਾਹਿਬ ਦੀ ਉੱਚੀ ਸਮਰੱਥਾ ਨੂੰ ਵਾਜਬ ਦਰਸਾਉਣ ਹਿਤ ਬਹੁਤ ਹੀ ਢੁਕਵੇਂ ਤੇ ਕਾਰਗਰ ਪ੍ਰਮਾਣ ਵੀ ਦਿੱਤੇ ਗਏ ਹਨ। ਲੇਖਕ ਦੀ ਤੀਬਰ ਹਾਰਦਿਕ ਇੱਛਾ ਹੈ ਕਿ ਸਾਡੇ ਵਰਤਮਾਨ ਕੀਰਤਨੀਏ ਭਾਈ ਸਮੁੰਦ ਸਿੰਘ ਦੀ ਸ਼ੁੱਧ ਪਰੰਪਰਾਈ ਸ਼ੈਲੀ ਨੂੰ ਅੱਗੇ ਵਧਾਉਣ ’ਚ ਯਤਨਸ਼ੀਲ ਹੋਣ ਤਾਂ ਜੋ ਆ ਰਹੀ ਗਿਰਾਵਟ ਤੋਂ ਉੱਪਰ ਉਠਿਆ ਜਾ ਸਕੇ। ਸਰਬ ਸਾਧਾਰਨ ਪਾਠਕਾਂ ਲਈ ਇਹ ਬੇਹੱਦ ਰਸ-ਭਰਪੂਰ ਪੁਸਤਕ ਮੌਜੂਦਾ ਕੀਰਤਨੀਏ ਦੇ ਵੀ ਪੜ੍ਹਨ ਲਾਇਕ ਪੁਸਤਕ ਹੈ, ਜੋ ਪ੍ਰੇਰਨਾ ਦਾ ਇਕ ਚਿਰਸਥਾਈ ਸ੍ਰੋਤ ਸਿੱਧ ਹੋ ਸਕਦੀ ਹੈ।

ਰੀਵਿਊਕਾਰ :

**ਸੁਰਿੰਦਰ ਸਿੰਘ ਨਿਮਾਣਾ**

ਸਹਾਇਕ ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ




## ਮਾਓਟ ਰਾਇਲ ਯੂਨੀ: ਕੈਲਗਰੀ (ਕੈਨੇਡਾ) ਵਿਚ ਸਿੱਖ ਮਿਸ਼ਨ ਸਥਾਪਤ ਕੀਤਾ ਜਾਵੇਗਾ-ਪ੍ਰਧਾਨ

ਸ੍ਰੀ ਅਨੰਦਪੁਰ ਸਾਹਿਬ- ਵਿਦਿਆ ਦੇ ਖੇਤਰ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਤੋਂ ਇਲਾਵਾ ਜਿਥੇ ਪੰਜਾਬ ਤੇ ਦੇਸ਼ ਦੇ ਵੱਖ-ਵੱਖ ਸੂਬਿਆਂ 'ਚ ਵਿਦਿਅਕ ਅਦਾਰੇ ਸਥਾਪਤ ਕਰਨ ਦੇ ਨਵੇਂ ਕੀਰਤੀਮਾਨ ਸਥਾਪਤ ਕੀਤੇ ਹਨ। ਉਥੇ ਵੱਖ-ਵੱਖ ਦੇਸ਼ਾਂ ਦੇ ਵਿਦਿਅਕ ਅਦਾਰਿਆਂ ਨਾਲ ਗਠਜੋੜ ਵੀ ਕੀਤੇ ਹਨ। ਵਿਦੇਸ਼ਾਂ ਵਿਚ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਅਤੇ ਗ਼ੈਰ-ਸਿੱਖਾਂ ਨੂੰ ਸਿੱਖ ਧਰਮ, ਹਿਸਟਰੀ, ਸਿਧਾਂਤ ਅਤੇ ਫ਼ਿਲਾਸਫ਼ੀ ਸਬੰਧੀ ਮਾਓਟ ਰਾਇਲ ਯੂਨੀਵਰਸਿਟੀ ਕੈਲਗਰੀ (ਕੈਨੇਡਾ) ਵਿਖੇ ਸਿੱਖ ਸਟੱਡੀਜ਼ ਸੈਂਟਰ ਸਥਾਪਤ ਕਰਨ ਦੇ ਫੈਸਲੇ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕੀਤਾ।

ਉਨ੍ਹਾਂ ਦੱਸਿਆ ਕਿ ਇਹ ਸਮਝੌਤਾ ਬੀਤੇ ਦਿਨੀਂ ਸ਼੍ਰੋਮਣੀ ਕਮੇਟੀ ਦੇ ਕੈਲਗਰੀ ਗਏ ਡੈਲੀਗੇਸ਼ਨ ਵੱਲੋਂ ਕੈਲਗਰੀ ਵਿਧਾਨ ਖੇਤਰ ਦੇ ਐਮ.ਐਲ.ਏ. ਤੇ ਸੂਬਾ ਸਰਕਾਰ ਦੇ ਵਜ਼ੀਰ ਸ. ਮਨਮੀਤ ਸਿੰਘ (ਭੁੱਲਰ) ਦੇ ਸਹਿਯੋਗ ਨਾਲ ਮਾਓਟ ਰਾਇਲ ਯੂਨੀਵਰਸਿਟੀ ਦੇ ਪ੍ਰੈਸੀਡੈਂਟ ਅਤੇ ਡੀਨ ਸਾਹਿਬਾਨ ਨਾਲ ਹੋਈ ਵਿਚਾਰ ਉਪਰੰਤ ਕੀਤਾ ਗਿਆ। ਇਸ ਮੌਕੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿੰਗ ਮੈਂਬਰ ਸਾਹਿਬਾਨ ਤੇ ਅਹੁੱਦੇਦਾਰ ਹਾਜ਼ਰ ਸਨ।

## ਗੁਰਬਾਣੀ ਤੇ ਇਤਿਹਾਸ ਪ੍ਰਤੀ ਭਰਮ-ਭੁਲੇਖੇ ਪੈਦਾ ਕਰਨ ਵਾਲੇ ਪੰਥ ਦੋਖੀਆਂ ਤੋਂ ਸੁਚੇਤ ਰਹੋ-ਸਿੰਘ ਸਾਹਿਬ

ਅੰਮ੍ਰਿਤਸਰ- ਮੀਰੀ-ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਸਿਰਜਤ ਸ੍ਰੀ ਅਕਾਲ ਤਖ਼ਤ ਸਾਹਿਬ ਗੁਰੂ ਸਾਹਿਬ ਦੇ ਆਦੇਸ਼ਾਂ ਅਨੁਸਾਰ ਗੁਰੂ-ਘਰ ਦੇ ਅਨਿਨ ਸੇਵਕ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੇ ਹੱਥੀਂ ਤਿਆਰ ਕੀਤਾ ਸੀ, ਜਿਸ ਦਾ ਹਰੇਕ ਸਿੱਖ ਦੇ ਹਿਰਦੇ 'ਚ ਵਿਸ਼ੇਸ਼ ਸਥਾਨ ਹੈ ਅਤੇ ਸਿੱਖ ਪ੍ਰਭੂਸੱਤਾ ਦਾ ਕੇਂਦਰ ਵੀ ਹੈ। ਸਮੁੱਚਾ ਸਿੱਖ ਜਗਤ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਮਰਪਿਤ ਹੈ ਅਤੇ ਇਸ ਪਾਵਨ ਅਸਥਾਨ ਤੋਂ ਸਮੇਂ-ਸਮੇਂ ਜਾਰੀ ਹੋਏ ਆਦੇਸ਼, ਸੰਦੇਸ਼ ਤੇ ਹੁਕਮਨਾਮਿਆਂ ਨੂੰ ਹਰ ਸਿੱਖ ਮਨ, ਬਚਨ ਤੇ ਕਰਮ ਕਰਕੇ ਪ੍ਰਵਾਨ ਕਰਦਾ ਹੈ। ਇਹ ਤਖ਼ਤ ਸਦੀਵੀ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਿਰਜਣਾ ਦਿਵਸ ਨੂੰ

ਸਮਰਪਿਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਜੇ ਦੀਵਾਨ ਸਮੇਂ ਜੁੜੀਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਪ੍ਰਗਟ ਕੀਤਾ।

ਉਨ੍ਹਾਂ ਕਿਹਾ ਕਿ ਦੁਨਿਆਵੀ ਤਖ਼ਤ ਬਣਦੇ ਤੇ ਢਹਿੰਦੇ ਰਹਿੰਦੇ ਹਨ ਪਰ ਸ੍ਰੀ ਅਕਾਲ ਤਖ਼ਤ ਸਾਹਿਬ ਸਦਾ ਰਹਿਣ ਵਾਲਾ ਹੈ। ਉਨ੍ਹਾਂ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹਮੇਸ਼ਾਂ ਸੱਚ ਦੀ ਅਵਾਜ਼ ਬੁਲੰਦ ਹੋਈ ਹੈ। ਅੱਜ ਕੁਝ ਲੋਕ ਪੰਥ ਦੋਖੀਆਂ ਦੇ ਇਸ਼ਾਰਿਆਂ ਉੱਤੇ ਗੁਰਬਾਣੀ ਅਤੇ ਇਤਿਹਾਸ 'ਤੇ ਕਿੰਤੂ ਕਰਕੇ ਸੰਗਤਾਂ ਵਿਚ ਭਰਮ-ਭੁਲੇਖੇ ਪੈਦਾ ਕਰਕੇ ਪੰਥ 'ਚ ਵੰਡੀਆਂ ਪਾਉਣ ਦੀ ਕੋਸ਼ਿਸ਼ ਕਰ ਰਹੇ ਹਨ, ਤੋਂ ਸੁਚੇਤ ਰਹਿੰਦਿਆਂ ਸਤਿਗੁਰੂ ਵੱਲੋਂ ਬਖਸ਼ੇ ਸਿੱਖੀ ਸਿਧਾਂਤਾਂ 'ਤੇ ਪਹਿਰਾ ਦੇਣ ਦੀ ਲੋੜ ਹੈ। ਸਿਰਜਣਾ ਦਿਵਸ ਮੌਕੇ ਉਨ੍ਹਾਂ ਸੰਗਤਾਂ ਨੂੰ ਬਾਣੀ ਤੇ ਬਾਣੇ ਦੇ ਧਾਰਨੀ ਹੋਣ ਦੀ ਪ੍ਰੇਰਨਾ ਕੀਤੀ। ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਬਲਦੇਵ ਸਿੰਘ ਦੇ ਜਥੇ ਨੇ ਇਲਾਹੀ ਬਾਣੀ ਦਾ ਕੀਰਤਨ ਕੀਤਾ, ਅਰਦਾਸ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅਰਦਾਸੀਏ ਭਾਈ ਧਰਮ ਸਿੰਘ ਨੇ ਕੀਤੀ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਕਾਰਜਕਾਰੀ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ, ਗ੍ਰੰਥੀ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਤੇ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਸਕੱਤਰ ਸ. ਗੁਰਬਚਨ ਸਿੰਘ ਤੋਂ ਇਲਾਵਾ ਸ੍ਰੀ ਦਰਬਾਰ ਸਾਹਿਬ ਦਾ ਸਮੁੱਚਾ ਸਟਾਫ ਤੇ ਵੱਡੀ ਗਿਣਤੀ 'ਚ ਸੰਗਤਾਂ ਹਾਜ਼ਰ ਸਨ।

## ਬਾਬਾ ਬੰਦਾ ਸਿੰਘ ਬਹਾਦਰ ਦੀ ਲਾਸਾਨੀ ਸ਼ਹਾਦਤ ਸਾਡੇ ਲਈ ਪ੍ਰੇਰਨਾ ਸਰੋਤ ਹੈ- ਸਿੰਘ ਸਾਹਿਬ

ਅੰਮ੍ਰਿਤਸਰ- ਮਹਾਨ ਸ਼ਹੀਦ ਤੇ ਯੋਧੇ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਸਥਾਨਕ ਗੁਰਦੁਆਰਾ ਦੀਵਾਨ ਹਾਲ ਮੰਜੀ ਸਾਹਿਬ ਵਿਖੇ ਅਖੰਡ ਪਾਠ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਜਗਤਾਰ ਸਿੰਘ ਤੇ ਭਾਈ ਇੰਦਰਜੀਤ ਸਿੰਘ ਮੁੰਬਈ ਵਾਲੇ ਤੇ ਢਾਡੀ ਭਾਈ ਦੇਸਾ ਸਿੰਘ ਦਲੇਰ ਦੇ ਜਥਿਆਂ ਨੇ ਸੰਗਤਾਂ ਨੂੰ ਇਲਾਹੀ ਬਾਣੀ ਦੇ ਕੀਰਤਨ ਤੇ ਬੀਰ-ਰਸੀ ਵਾਰਾਂ ਰਾਹੀਂ ਗੁਰ-ਇਤਿਹਾਸ ਨਾਲ ਜੋੜਿਆ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਕਿਹਾ ਕਿ ਬਾਬਾ ਬੰਦਾ ਸਿੰਘ ਬਹਾਦਰ ਅਜਿਹੇ ਮਹਾਨ ਜਰਨੈਲ ਸਨ, ਜਿਨ੍ਹਾਂ ਨੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਖੰਡੇ ਬਾਟੇ ਦੀ ਪਾਹੁਲ ਛਕ ਜਾਬਰ ਮੁਗ਼ਲ ਹਕੂਮਤ ਨਾਲ ਟੱਕਰ ਲੈ ਕੇ ਜੰਗ 'ਚ ਫਤਹਿ ਪ੍ਰਾਪਤ ਕਰਕੇ ਸਿੱਖ ਰਾਜ ਦੀ ਸਥਾਪਨਾ ਕੀਤੀ।

ਹੱਕ-ਸੱਚ ਤੇ ਧਰਮ ਦੀ ਖ਼ਾਤਰ ਸ਼ਹਾਦਤ ਪ੍ਰਾਪਤ ਕਰਨ ਵਾਲੇ ਮਹਾਨ

ਸ਼ਹੀਦ ਬਾਬਾ ਬੰਦਾ ਸਿੰਘ ਜੀ ਬਹਾਦਰ ਸਾਡੇ ਲਈ ਪ੍ਰੇਰਨਾ-ਸਰੋਤ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸਿੱਖ ਇਤਿਹਾਸ ਬਾਬਾ ਬੰਦਾ ਸਿੰਘ ਜੀ ਬਹਾਦਰ ਵਰਗੇ ਮਹਾਨ ਯੋਧਿਆਂ ਦੀਆਂ ਕੁਰਬਾਨੀਆਂ ਨਾਲ ਭਰਪੂਰ ਹੈ।

ਉਨ੍ਹਾਂ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਵੱਲੋਂ ਹੋਏ ਆਦੇਸ਼ਾਂ ਅਨੁਸਾਰ ੨੦੧੬ 'ਚ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੀ ਤੀਜੀ ਸ਼ਤਾਬਦੀ ਮਨਾਈ ਜਾਵੇਗੀ। ਉਨ੍ਹਾਂ ਕਿਹਾ ਕਿ ਅਜਿਹੇ ਮਹਾਨ ਯੋਧੇ ਜਰਨੈਲ ਦੀ ਲਾਸਾਨੀ ਸ਼ਹਾਦਤ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਨਾ ਸਭ ਦਾ ਫਰਜ਼ ਹੈ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਕਾਰਜਕਾਰੀ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ, ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਗਿਆਨੀ ਮਾਨ ਸਿੰਘ ਤੇ ਗਿਆਨੀ ਸੁਖਜਿੰਦਰ ਸਿੰਘ, ਮੈਂਬਰਾਨ ਸ਼੍ਰੋਮਣੀ ਕਮੇਟੀ ਸ. ਭੁਪਿੰਦਰ ਸਿੰਘ ਭਲਵਾਨ, ਸ. ਜਗੀਰ ਸਿੰਘ ਵਰਪਾਲ, ਸ. ਹਰਦਿਆਲ ਸਿੰਘ ਸੁਰਸਿੰਘ, ਸ. ਜਸਵਿੰਦਰ ਸਿੰਘ ਐਡਵੋਕੇਟ ਅਤੇ ਸ. ਸ਼ਿੰਗਾਰਾ ਸਿੰਘ ਲੋਹੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦੇ ਸਟਾਫ ਤੋਂ ਇਲਾਵਾ ਭਾਰੀ ਗਿਣਤੀ 'ਚ ਸੰਗਤਾਂ ਹਾਜ਼ਰ ਸਨ।

## ਸ਼੍ਰੋਮਣੀ ਕਮੇਟੀ ਵੱਲੋਂ ਹੜ੍ਹ ਪੀੜਤਾਂ ਲਈ ਲੰਗਰ ਦੀ ਸੇਵਾ ਸ਼ੁਰੂ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ ਨੇ ਦੱਸਿਆ ਕਿ ਪੰਜਾਬ ਤੇ ਹਰਿਆਣਾ ਦੇ ਕੁਝ ਇਲਾਕਿਆਂ 'ਚ ਭਾਰੀ ਬਾਰਿਸ਼ ਕਾਰਨ ਆਏ ਹੜ੍ਹਾਂ ਤੋਂ ਪ੍ਰਭਾਵਿਤ ਪਰਵਾਰਾਂ ਪਾਸ ਲੰਗਰ ਪਹੁੰਚਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਵੱਲੋਂ ਇਨ੍ਹਾਂ ਇਲਾਕਿਆਂ ਦੇ ਨਜ਼ਦੀਕ ਪੈਂਦੇ ਗੁਰਦੁਆਰਾ ਚਰਨ ਕੰਵਲ ਸਾਹਿਬ ਮਾਛੀਵਾੜਾ, ਗੁਰਦੁਆਰਾ ਦੇਗਸਰ ਸਾਹਿਬ ਕਟਾਣਾ, ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ, ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਬਹਾਦਰਗੜ੍ਹ (ਪਟਿਆਲਾ), ਗੁਰਦੁਆਰਾ ਮੰਜੀ ਸਾਹਿਬ ਅੰਬਾਲਾ, ਗੁਰਦੁਆਰਾ ਸਾਹਿਬ ਪਾਤਸ਼ਾਹੀ ਅੱਠਵੀਂ ਪੰਜੋਖਰਾ, ਗੁਰਦੁਆਰਾ ਨਾਢਾ ਸਾਹਿਬ ਪੰਚਕੂਲਾ ਅਤੇ ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਕਪਾਲ ਮੋਚਨ ਦੇ ਪ੍ਰਬੰਧਕਾਂ ਨੂੰ ਕੀਤੇ ਆਦੇਸ਼ਾਂ 'ਤੇ ਤੁਰੰਤ ਅਮਲ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਰਮਚਾਰੀ ਸੇਵਾ ਕਾਰਜਾਂ 'ਚ ਜੁੱਟ ਗਏ ਹਨ। ਉਨ੍ਹਾਂ ਦੱਸਿਆ ਕਿ ਹੜ੍ਹਾਂ ਤੋਂ ਪ੍ਰਭਾਵਿਤ ਲੋਕਾਂ ਦੀ ਸਹਾਇਤਾ (ਲੰਗਰ) ਕਾਰਜਾਂ ਲਈ ਸੇਵਾ ਦਾ ਮੁੱਖ ਕੇਂਦਰ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਵਿਖੇ ਸਥਾਪਿਤ ਕੀਤਾ ਗਿਆ ਹੈ।



# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸਿੱਖ ਵਿਰਸਾ ਸੰਭਾਲ ਮੁਹਿੰਮ ਦੇ ਲੰਬੀ ਹਲਕੇ 'ਚ ਸਮਾਗਮ

ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਤਹਿਤ ਧਾਰਮਿਕ ਸਮਾਗਮ ਅਤੇ ਅੰਮ੍ਰਿਤ ਸੰਚਾਰ ਸਮਾਗਮ ਮਿਤੀ ੨ ਤੋਂ ੯ ਜੂਨ ਤਕ ਹਲਕਾ ਲੰਬੀ (ਮੁਕਤਸਰ) ਵਿਖੇ ਕਰਵਾਏ ਗਏ। ਸ੍ਰੀ ਮੁਕਤਸਰ ਸਾਹਿਬ ਤੋਂ ਰੋਜ਼ਾਨਾ ਸਵੇਰੇ ੩ ਵਜੇ ਵਹੀਰ ਦੇ ਨਾਲ ਚੱਲ ਰਹੇ ਸਿੰਘਾਂ ਦਾ ਕਾਫਲਾ ਜਿਸ ਵਿਚ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਜਥੇ, ਢਾਡੀ ਜਥੇ, ਕਵੀਸ਼ਰੀ ਜਥੇ ਅਤੇ ਪ੍ਰਚਾਰਕ ਸਾਹਿਬਾਨ ਤਿਆਰ-ਬਰ-ਤਿਆਰ ਹੋ ਕਿ ਲੰਬੀ ਹਲਕੇ ਦੇ ਸਮਾਗਮ ਲਈ ਚਲ ਪੈਂਦੇ ਅਤੇ ਸਮਾਗਮ ਉਪਰੰਤ ਸ਼ਾਮ ੪ ਵਜੇ ਦੇ ਕਰੀਬ ਵਾਪਸੀ ਕਰਦੇ। ਭਾਈ ਕਿਰਪਾਲ ਸਿੰਘ ਬਾਦੀਆਂ, ਭਾਈ ਮਨਜੀਤ ਸਿੰਘ ਕਾਦੀਆਂ, ਭਾਈ ਗੁਰਮੁਖ ਸਿੰਘ ਅਤੇ ਭਾਈ ਗੁਰਵਿੰਦਰ ਸਿੰਘ ਪ੍ਰਚਾਰਕ ਉਨ੍ਹਾਂ ਦੇ ਨਾਲ ਮਿਲ ਕੇ ਸਾਰੇ ਸਮਾਗਮ ਦੀ ਰੂਪ-ਰੇਖਾ ਉਲੀਕਦੇ। ਇਸ ਹਲਕੇ ਦਾ ਪਹਿਲਾ ਸਮਾਗਮ ੨ ਜੂਨ ਨੂੰ ਪਿੰਡ ਮਹਿਣਾ ਵਿਖੇ ਹੋਇਆ। ੩ ਜੂਨ ਪਿੰਡ ਚੰਨੂੰ, ੪ ਨੂੰ ਪਿੰਡ ਖੁਡੀਆਂ, ੫ ਨੂੰ ਪਿੰਡ ਸਹਿਣਾ ਖੇੜਾ, ੬ ਨੂੰ ਪਿੰਡ ਆਧਣੀਆਂ, ੭ ਨੂੰ ਪਿੰਡ ਤਪਾ ਖੇੜਾ, ੮ ਨੂੰ ਪਿੰਡ ਅਬੁਲ ਖੁਰਾਣਾ ਅਤੇ ੯ ਜੂਨ ਨੂੰ ਮੁੱਖ ਸਮਾਗਮ ਪਿੰਡ ਫਤਹਿਪੁਰ ਮੰਨੀਆਂ ਵਾਲਾ ਵਿਖੇ ਕੀਤਾ ਗਿਆ।

ਇਨਾਂ ਸਮਾਗਮਾਂ ਦੌਰਾਨ ਹਰ ਦਿਨ ਸਮਾਗਮ ਦੀ ਸ਼ੁਰੂਆਤ ਸਵੇਰੇ ਪਿੰਡ ਵਿਚ ਨਗਰ ਕੀਰਤਨ ਰਾਹੀਂ ਕੀਤੀ ਗਈ। ਜਥੇਦਾਰ ਬਲਦੇਵ ਸਿੰਘ ਮੁਖੀ ਪ੍ਰਚਾਰ ਵਹੀਰ, ਜਥੇ. ਦਿਆਲ ਸਿੰਘ ਕੋਲਿਆਂਵਾਲੀ ਮੈਂਬਰ ਅੰਤ੍ਰਿੰਗ ਕਮੇਟੀ ਅਤੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਮੈਂਬਰ ਜਥੇ. ਗੁਰਪਾਲ ਸਿੰਘ ਗੋਰਾ ਤੋਂ ਇਲਾਵਾ ਪਿੰਡਾਂ ਦੇ ਸਰਪੰਚ, ਪੰਚ ਅਤੇ ਲੋਕਲ ਗੁਰਦੁਆਰਾ ਕਮੇਟੀ ਨੇ ਸ਼ਮੂਲੀਅਤ ਕੀਤੀ। ਇਸ ਉਪਰੰਤ ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ ਸਮਾਗਮ ਅਰੰਭ ਕੀਤਾ ਗਿਆ, ਜਿਥੇ ਹਜ਼ੂਰੀ ਰਾਗੀ ਭਾਈ ਜਗਜੀਤ ਸਿੰਘ ਕੋਮਲ, ਭਾਈ ਮਨਮਿੰਦਰ ਸਿੰਘ, ਭਾਈ ਅਰਜਨ ਸਿੰਘ, ਭਾਈ ਅਮਰੀਕ ਸਿੰਘ ਰਤਨ ਨੇ ਗੁਰਬਾਣੀ ਦਾ ਰਸ-ਭਿੰਨਾ ਕੀਰਤਨ ਕੀਤਾ। ਢਾਡੀ ਭਾਈ ਜਸਬੀਰ ਸਿੰਘ ਖਾਲਸਾ ਅਤੇ ਭਾਈ ਬਲਦੇਵ ਸਿੰਘ ਲੌਂਗੋਵਾਲ ਨੇ ਸੰਗਤਾਂ ਨੂੰ ਢਾਡੀ ਵਾਰਾਂ ਰਾਹੀਂ ਸਿੱਖ ਇਤਿਹਾਸ ਨਾਲ ਜੋੜਿਆ। ਪ੍ਰਚਾਰਕ ਭਾਈ ਸਰਬਜੀਤ ਸਿੰਘ ਸੋਹੀਆਂ, ਭਾਈ ਇੰਦਰਜੀਤ ਸਿੰਘ ਅਤੇ ਭਾਈ ਕੁਲਰਾਜ ਸਿੰਘ ਵੱਲਾ ਨੇ ਕਵੀਸ਼ਰੀ ਰਾਹੀਂ ਦਾਜ-ਦਹੇਜ, ਭਰੂਣ ਹੱਤਿਆ ਅਤੇ ਨਸ਼ਿਆਂ ਵਰਗੇ ਕੋਹੜ ਪ੍ਰਤੀ ਸੰਗਤਾਂ ਨੂੰ ਜਾਗਰੂਕ ਕੀਤਾ। ੪੪੧ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ, ੧੯੧੦ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ, ੯੭ ਨੌਜਵਾਨਾਂ ਨੂੰ ਨਸ਼ਾ ਛੱਡਣ ਲਈ ਮੁਫਤ ਇਲਾਜ ਕਰਵਾਉਣ ਦੀਆਂ ਚਿੱਠੀਆਂ ਦਿੱਤੀਆਂ ਗਈਆਂ।

## ਗੁ: ਸਿੰਘ ਸਭਾ, ਸ੍ਰੀ ਗੰਗਾਨਗਰ ਵਿਖੇ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਤੋਂ

ਮਿਲੇ ਸਹਿਯੋਗ ਅਤੇ ਪ੍ਰੇਰਨਾ ਸਦਕਾ ਸਿੱਖ ਧਰਮ ਪ੍ਰਚਾਰ ਪ੍ਰਬੰਧਕ ਕਮੇਟੀ ਰਾਜਸਥਾਨ ਦੇ ਪ੍ਰਧਾਨ ਸ. ਸੂਰਤਾ ਸਿੰਘ ਦੇ ਸੁਚੱਜੇ ਪ੍ਰਬੰਧ ਕਾਰਨ ਮੈਨੇਜਰ ਸ. ਜਸਵੰਤ ਸਿੰਘ ਅਤੇ ਸਹਿਯੋਗੀਆਂ ਨੂੰ ਨਾਲ ਲੈ ਕੇ ਤਿੰਨ ਰੋਜ਼ਾ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਭਾਈ ਕੁਲਬੀਰ ਸਿੰਘ ਪਾਰਸ ਕਵੀਸ਼ਰ, ਭਾਈ ਰਣਜੀਤ ਸਿੰਘ ਚੋਹਲਾ ਅਤੇ ਭਾਈ ਸੁਖਚੈਨ ਸਿੰਘ ਸ਼ਾਹਪੀਣੀ ਦੇ ਢਾਡੀ ਜਥੇ ਨੇ ਵੱਖ-ਵੱਖ ਨਗਰਾਂ ਵਿਚ ਜਾ ਕੇ ਗੁਰਮਤਿ ਸਮਾਗਮ ਕੀਤੇ ਅਤੇ ਸੰਗਤਾਂ ਨੂੰ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣਨ ਲਈ ਪ੍ਰੇਰਿਤ ਕੀਤਾ। ਸਮਾਗਮ ਦੇ ਅਖੀਰਲੇ ਦਿਨ ੧੧-੪-੨੦੧੦ ਨੂੰ ਅੰਮ੍ਰਿਤ-ਸੰਚਾਰ ਹੋਇਆ। ਜਿਸ ਵਿਚ ੭੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ
## ਵੱਖ-ਵੱਖ ਥਾਈਂ ਅੰਮ੍ਰਿਤ-ਸੰਚਾਰ

ਭਾਈ ਦਰਸ਼ਨ ਸਿੰਘ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਮਹੀਨਾ ਮਈ ੨੦੧੦ ਵਿਚ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੨-੫-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੨੬੪ |
| ੫-੫-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੯੨ |
| ੬-੫-੨੦੧੦ | ਪਿੰਡ ਵਨਵਾਲਾ, ਮੁਕਤਸਰ | ੨੮ |
| ੭-੫-੨੦੧੦ | ਪਿੰਡ ਭਾਗੂ, ਮੁਕਤਸਰ | ੨੪ |
| ੮-੫-੨੦੧੦ | ਪਿੰਡ ਖਿਉਵਾਲੀ, ਮੁਕਤਸਰ | ੨੬ |
| ੯-੫-੨੦੧੦ | ਪਿੰਢ ਮਾਹੂਆਣਾ, ਮੁਕਤਸਰ | ੨੬ |
| ੯-੫-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੨੧੭ |
| ੧੦-੫-੨੦੧੦ | ਪਿੰਡ ਬਾਦੀਆਂ, ਮੁਕਤਸਰ | ੧੨੫ |
| ੧੧-੫-੨੦੧੦ | ਪਿੰਡ ਪੰਜਾਵਾਂ, ਮੁਕਤਸਰ | ੭੬ |
| ੧੨-੫-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੨੯ |
| ੧੨-੫-੨੦੧੦ | ਪਿੰਡ ਲੰਬੇ, ਬਠਿੰਡਾ | ੧੫ |
| ੧੪-੫-੨੦੧੦ | ਗੁ: ਸੁਖਚੈਨਆਣਾ ਸਾਹਿਬ, ਕਪੂਰਥਲਾ | ੭੩ |
| ੧੬-੫-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੨੪੪ |
| ੧੭-੫-੨੦੧੦ | ਪਿੰਡ ਲੱਧੂ, ਤਰਨਤਾਰਨ | ੫੮ |
| ੧੮-੫-੨੦੧੦ | ਪਿੰਡ ਮੰਗਲੀ ਟਾਂਡਾ, ਲੁਧਿਆਣਾ | ੧੭੫ |
| ੧੯-੫-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੯੯ |
| ੧੯-੫-੨੦੧੦ | ਪਿੰਡ ਰੌੜ, ਲੁਧਿਆਣਾ | ੨੩੯ |
| ੨੦-੫-੨੦੧੦ | ਪਿੰਡ ਜੋਸਮੁਹਾਰ, ਅੰਮ੍ਰਿਤਸਰ | ੮੫ |
| ੨੦-੫-੨੦੧੦ | ਪਿੰਡ ਮੇਹਰਬਾਨ, ਲੁਧਿਆਣਾ | ੩੩ |
| ੨੧-੫-੨੦੧੦ | ਪਿੰਡ ਢੋਲਣਵਾਲ, ਲੁਧਿਆਣਾ | ੨੩੩ |

| | | |
|---|---|---|
| ੨੨-੫-੨੦੧੦ | ਪਿੰਡ ਕਡਾਨਾ ਖੁਰਦ, ਲੁਧਿਆਣਾ | ੧੩੬ |
| ੨੩-੫-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੨੬੪ |
| ੨੩-੫-੨੦੧੦ | ਪਿੰਡ ਸਗਰਾਣੀ ਕਾਲੋਨੀ, ਲੁਧਿਆਣਾ | ੧੩੯ |
| ੨੩-੫-੨੦੧੦ | ਪਾਲਮ ਨਗਰ, ਨਵੀਂ ਦਿੱਲੀ | ੩੪ |
| ੨੪-੫-੨੦੧੦ | ਪਿੰਡ ਮਾਛੀਆਂ ਕਲਾਂ, ਲੁਧਿਆਣਾ | ੨੫ |
| ੨੬-੫-੨੦੧੦ | ਪਿੰਡ ਰਹੀਮਪੁਰ, ਜਲੰਧਰ | ੪੮ |
| ੩੦-੫-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੨੦੪ |

## ਹਲਕਾ ਜ਼ੀਰਾ ਦੇ ਵੱਖ-ਵੱਖ ਨਗਰਾਂ ਵਿਖੇ ਗੁਰਮਤਿ ਸਮਾਗਮ

ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਪ੍ਰੇਰਨਾ ਸਦਕਾ ਭਾਈ ਸੁਖਦੇਵ ਸਿੰਘ ਪਿੰਡ ਹੋਲਾਂਵਾਲੀ, ਤਹਿ: ਜ਼ੀਰਾ (ਫਿਰੋਜ਼ਪੁਰ) ਦੇ ਉੱਦਮ ਕਰਕੇ ਬਾਬਾ ਬੰਦਾ ਸਿੰਘ ਬਹਾਦਰ ਸਰਹਿੰਦ ਫਤਹਿ ਦਿਵਸ ਨੂੰ ਸਮਰਪਿਤ ਇਲਾਕੇ ਦੇ ਵੱਖ-ਵੱਖ ਪਿੰਡਾਂ ਹੋਲਾਂਵਾਲੀ, ਵਾੜਾ ਵਰਿਆਮ ਸਿੰਘ, ਜੋਈਆਂ ਵਾਲਾ, ਹਰਦਾਸਾ, ਮਣਕਿਆਂ ਵਾਲੀ, ਬੂਈਆਂ ਵਾਲੀ ਅਤੇ ਇੱਟਾਂ ਵਾਲੀ ਵਿਖੇ ਧਰਮ ਪ੍ਰਚਾਰ ਕਮੇਟੀ ਦੇ ਸਹਿਯੋਗ ਨਾਲ ਭਾਈ ਸੁਰਜੀਤ ਸਿੰਘ ਫਿਰੋਜ਼ਪੁਰੀ ਪ੍ਰਚਾਰਕ ਨੇ ੧੫ ਅਪ੍ਰੈਲ ਤੋਂ ੩੦ ਅਪ੍ਰੈਲ ਤਕ ਅਲੱਗ-ਅਲੱਗ ਪਿੰਡਾਂ ਵਿਚ ਸਿੱਖੀ ਸਿਧਾਂਤ, ਸਿੱਖ ਰਹਿਤ ਮਰਯਾਦਾ ਅਨੁਸਾਰ ਕਥਾ ਦੇ ਰੂਪ ਵਿਚ ਸੰਗਤਾਂ ਨੂੰ ਗੁਰਬਾਣੀ ਦੇ ਨਾਲ ਜੋੜਿਆ।

## ਗੁਰਦੁਆਰਾ ਸਾਹਿਬ ਪਾਤਿ: ਦਸਵੀਂ ਨਾਢਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਪ੍ਰੇਰਨਾ ਸਦਕਾ ਹਰ ਮਹੀਨੇ ਗੁਰਦੁਆਰਾ ਸਾਹਿਬ ਪਾਤਿ: ਦਸਵੀਂ ਨਾਢਾ ਸਾਹਿਬ ਪੰਚਕੂਲਾ (ਹਰਿਆਣਾ) ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਜਾਂਦਾ ਹੈ, ਜਿਸ ਦੌਰਾਨ ਮਿਤੀ ੨੭-੫-੨੦੧੦ ਅਤੇ ੨੬-੬-੨੦੧੦ ਨੂੰ ਕ੍ਰਮਵਾਰ ੫੭ ਅਤੇ ੬੩ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ।

## ਗੁ: ਪਰਉਪਕਾਰੀ ਭਾਈ ਲੱਧਾ ਜੀ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਗੁਰਦੁਆਰਾ ਪਰਉਪਕਾਰੀ ਭਾਈ ਲੱਧਾ ਜੀ ਪਿੰਡ ਤੇ ਡਾਕਘਰ ਭਾਈ ਲੱਧੂ, ਤਹਿ: ਪੱਟੀ, ਜ਼ਿਲ੍ਹਾ ਤਰਨਤਾਰਨ ਵਿਖੇ ਮਿਤੀ ੧੭-੫-੨੦੧੦ ਨੂੰ ਭਾਰੀ ਗੁਰਮਤਿ ਸਮਾਗਮ ਕੀਤਾ ਗਏ। ਸ. ਖੁਸ਼ਵਿੰਦਰ ਸਿੰਘ ਪੱਟੀ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਬਾਬਾ ਸੁਖਚੈਨ ਸਿੰਘ, ਸਰਪੰਚ ਸਵਰਨ ਸਿੰਘ ਅਤੇ ਸਮੂਹ ਗ੍ਰਾਮ ਪੰਚਾਇਤ ਅਤੇ ਇਲਾਕਾ ਨਿਵਾਸੀ ਸੰਗਤਾਂ ਦੇ ਸਹਿਯੋਗ ਨਾਲ ਇਹ ਸਮਾਗਮ ਸੰਪੂਰਨ ਹੋਇਆ। ਪ੍ਰਚਾਰਕ ਭਾਈ ਗੁਰਬਚਨ ਸਿੰਘ ਕਲਸੀਆਂ, ਭਾਈ ਸਕੱਤਰ ਸਿੰਘ ਪਹੂਵਿੰਡ, ਢਾਡੀ ਦੇਸਾ ਸਿੰਘ ਦਲੇਰ ਵਲਟੋਹਾ, ਗਿਆਨੀ ਸਰੂਪ ਸਿੰਘ ਸੂਰਵਿੰਡ ਨੇ ਵੱਖ-ਵੱਖ ਨਗਰਾਂ ਵਿਚ ਪ੍ਰਚਾਰ ਕੀਤਾ। ਅਖੀਰਲੇ ਦਿਨ ਵਿਸ਼ੇਸ਼ ਤੌਰ 'ਤੇ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਨੇ ਹਾਜ਼ਰੀ ਭਰੀ। ਭਾਈ ਪ੍ਰਤਾਪ ਸਿੰਘ ਦੇ ਰਾਗੀ ਜਥੇ ਨੇ ਕੀਰਤਨ ਰਾਹੀਂ ਸੇਵਾ ਕੀਤੀ।

ਗਿਆਨੀ ਜਸਪਾਲ ਸਿੰਘ ਗ੍ਰੰਥੀ ਅਤੇ ਗਿਆਨੀ ਵੀਰ ਸਿੰਘ ਨੇ ਸਮਾਗਮ ’ਚ ਸ਼ਾਮਲ ਸੰਗਤਾਂ ਦਾ ਧੰਨਵਾਦ ਕੀਤਾ। ਸਮਾਗਮ ਦੇ ਅਖੀਰ ’ਤੇ ੫੭ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਕਕਾਰ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ।

## ਹਲਕਾ ਜਲਾਲਾਬਾਦ ਵਿਖੇ ਗੁਰਮਤਿ ਸਮਾਗਮ

ਅਪ੍ਰੈਲ-ਮਈ ੨੦੧੦ ਮਹੀਨੇ ਵਿਚ ਪ੍ਰਚਾਰਕ ਭਾਈ ਜਸਵਿੰਦਰਪਾਲ ਸਿੰਘ ਜਲਾਲਾਬਾਦ ਨੇ ਇਲਾਕੇ ਦੇ ਵੱਖ-ਵੱਖ ਪਿੰਡਾਂ—ਸੱਦੋ ਕੀ ਚੰਨ, ਕੱਚਾ ਕਾਲੇ ਵਾਲਾ, ਰੋਹੀ ਵਾਲਾ,ਵੱਰੋ ਕੀ ਚੱਕ, ਕਾਨਗੜ੍ਹ, ਮਹਾਲਮ, ਮੀਨਿਆਂ ਵਾਲੀ, ਬਸਤੀ ਮੋਹਰ ਸਿੰਘ, ਗੁਰੂ ਹਰਿਸਹਾਏ, ਬਸਤੀ ਕੁਟੀਮੋੜ, ਲਾਹੌਰੀਆਂ ਵਾਲੇ ਕੋਟ, ਮੌਜੇ, ਸਾਂਦੜ ਕੀ, ਮਸਤੂਵਾਲਾ, ਧੁਨਕੀਆਂ ਤੇ ਜਲਾਲਾਬਾਦ ਸ਼ਹਿਰ ਦੇ ਗੁਰਦੁਆਰਾ ਸਾਹਿਬਾਨ ਵਿਚ ਗੁਰਮਤਿ ਸਮਾਗਮ ਕੀਤੇ। ਇਨ੍ਹਾਂ ਸਮਾਗਮਾਂ ਵਿਚ ਸੰਗਤਾਂ ਨੂੰ ਬਾਣੀ ਤੇ ਬਾਣੇ ਨਾਲ ਜੁੜਨ ਅਤੇ ਅੰਮ੍ਰਿਤ-ਛਕਣ ਦੀ ਪ੍ਰੇਰਨਾ ਕੀਤੀ ਗਈ। ‘ਗੁਰਮਤਿ ਪ੍ਰਕਾਸ਼’ ਦੇ ੯੯ ਮੈਗਜ਼ੀਨ ਬੁਕ ਕੀਤੇ ਗਏ। ਵਿਸਾਖੀ ਦੇ ਮੌਕੇ ’ਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਏ ਵਿਸ਼ੇਸ਼ ਅੰਮ੍ਰਿਤ-ਸਮਾਗਮ ਵਿਚ ਜਲਾਲਾਬਾਦ ਹਲਕੇ ਤੋਂ ਜਥੇਦਾਰ ਦਰਸ਼ਨ ਸਿੰਘ ਲੋਪੋ ਦੇ ਸਹਿਯੋਗ ਨਾਲ ੨੧ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ।

## ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵੱਲੋਂ ਉੜੀਸਾ ’ਚ ਗੁਰਮਤਿ ਕੈਂਪ

ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਰਹਿੰਦ ਫਤਹਿ ਦੀ ਤੀਸਰੀ ਸ਼ਤਾਬਦੀ ਨੂੰ ਸਮਰਪਿਤ ਉੜੀਸਾ ਸਟੇਟ ਦੇ ਵੱਖ-ਵੱਖ ਸ਼ਹਿਰਾਂ ਤੇ ਨਗਰਾਂ ਵਿਖੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਉੜੀਸਾ ਦੀਆਂ ਸਮੂਹ ਸਿੱਖ ਸਭਾਵਾਂ ਅਤੇ ਧਰਮ ਪ੍ਰਚਾਰ ਕਮੇਟੀ ਦੇ ਉੱਦਮ ਤੇ ਉਪਰਾਲੇ ਸਦਕਾ ਗੁਰਮਤਿ ਕੈਂਪ ਦਾ ਆਯੋਜਨ ਕੀਤਾ ਗਿਆ। ਡਾ. ਸੂਬਾ ਸਿੰਘ ਪ੍ਰਿੰਸੀਪਲ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਗੁਰਮਤਿ ਕੈਂਪ ੫ ਮਈ ੨੦੧੦ ਤੋਂ ਸ਼ੁਰੂ ਹੋ ਕੇ ੪ ਜੂਨ ੨੦੧੦ ਤਕ ਉੜੀਸਾ ਦੇ ਵੱਖ-ਵੱਖ ਸਿੰਘ ਸਭਾ ਗੁਰਦੁਆਰਾ ਸਾਹਿਬਾਨ ਵਿਖੇ ਗੁਰ-ਇਤਿਹਾਸ, ਕਥਾ, ਗੁਰਬਾਣੀ ਕੰਠ, ਗਤਕਾ ਸਿਖਾਉਣ ਆਦਿ ਦੇ ਪ੍ਰੋਗਰਾਮ ਕੀਤੇ ਗਏ। ਇਨ੍ਹਾਂ ਪ੍ਰੋਗਰਾਮਾਂ ਵਿਚ ਮਿਸ਼ਨਰੀ ਤੇ ਸ. ਗੁਰਪ੍ਰੀਤ ਸਿੰਘ (ਗਤਕਾ ਮਾਸਟਰ) ਨੇ ਹਿੱਸਾ ਲਿਆ। ਇਸ ਕੈਂਪ ਦੌਰਾਨ ਜਿਥੇ ਸਿੱਖ ਸੰਗਤਾਂ ਨੇ ਗੁਰਬਾਣੀ ਕੀਰਤਨ-ਕਥਾ ਤੇ ਗੁਰ-ਇਤਿਹਾਸ ਦਾ ਆਨੰਦ ਮਾਣਿਆ ਉਥੇ ਨਾਲ ਹੀ ਕੈਂਪ ’ਚ ਸ਼ਾਮਲ ਹੋਏ ਵਿਦਿਆਰਥੀਆਂ ਦੇ ਗਿਆਨ ਵਿਚ ਵੀ ਵਾਧਾ ਹੋਇਆ। ਵਿਦਿਆਰਥੀਆਂ ਨੂੰ ਫੀਲਡ ਵਿਚ ਵਿਚਰਨਾ, ਸੰਗਤਾਂ ਨੂੰ ਸੰਬੋਧਨ ਕਰਨਾ, ਸਿੱਖੀ ਵਿਰਸੇ ਪ੍ਰਤੀ ਪ੍ਰਚਾਰ ਕਰਨਾ ਆਦਿ ਬਾਰੇ ਭਰਪੂਰ ਜਾਣਕਾਰੀ ਹਾਸਲ ਹੋਈ। ਉੜੀਸਾ ਦੇ ਗੁਰਦੁਆਰਾ ਸਿੰਘ ਸਭਾ ਸੰਬਲਪੁਰ, ਸਿੰਘ ਸਭਾ ਝਾਰਸੁਗੁੜਾ, ਬ੍ਰਿਜ ਰਾਜਨਗਰ, ਬੇਲਪਹਾੜ, ਰਾਜਗੰਗਪੁਰ, ਸਟੇਸ਼ਨ ਰੋਡ ਰੋੜਕੇਲਾ, ਇਸਪਾਤ ਰੋੜਕੇਲਾ, ਸਿਵਲ ਟਾਊਨ ਰੋੜਕੇਲਾ, ਵੇਦ ਵਿਆਸ, ਬਰਬਿਲ, ਅੰਗੁਲ ਟਾਲਚਰ, ਕਟਕ, ਭੁਵਨੇਸ਼ਵਰ, ਪਾਰਾਦੀਪ, ਐਨ.ਐਚ.ਬਰਾਏਪਾਲੀ, ਬੁਰਲਾ, ਬਰਗੜ, ਬੁਲੰਗੀਰ, ਭਵਾਨੀ, ਪਟਨਾ, ਖਰਿਆਰ ਰੋਡ, ਸੁੰਦਰਗੜ੍ਹ ਆਦਿ ਵਿਖੇ ਗੁਰਮਤਿ ਸਮਾਗਮ ਆਦਿ ਕੀਤੇ ਗਏ। ੩੦ ਮਈ ੨੦੧੦ ਨੂੰ ਆਪਣੇ ਖੇਤਰ ਦੇ ਲੋਕਲ ਗੁਰਦੁਆਰਾ

ਸਾਹਿਬਾਨ ’ਚੋਂ ਅਵਲ ਬੱਚਿਆਂ ਨੂੰ ਸਟੇਟ ਮੁਕਾਬਲੇ ਲਈ ਸੰਬਲਪੁਰ ਵਿਖੇ ਇਕੱਤਰ ਕੀਤਾ ਗਿਆ। ੩ ਜੂਨ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਮਾਨ ਸਿੰਘ ਜੀ ਨੇ ਗੁਰਮਤਿ ਕੈਂਪ ਵਿਚ ਸ਼ਮੂਲੀਅਤ ਕੀਤੀ। ਸਿੰਘ ਸਾਹਿਬ ਜੀ ਨੇ ਬੋਲਦਿਆਂ ਕਿਹਾ ਕਿ ਇਸ ਤਰ੍ਹਾਂ ਦੇ ਗੁਰਮਤਿ ਕੈਂਪਾਂ ਦੀ ਅਗਵਾਈ ਸਦਕਾ ਵਿਦਿਆਰਥੀ ਗੁਰਮਤਿ ਤੋਂ ਜਾਣੂੰ ਹੋਣ ਦੇ ਨਾਲ-ਨਾਲ ਚੰਗੇ ਇਨਸਾਨ ਬਣਨ ਤੇ ਸੁਚੱਜੇ ਸਮਾਜ ਦੀ ਸਿਰਜਣਾ ਵਿਚ ਸਹਾਈ ਹੁੰਦੇ ਹਨ।

ਇਸ ਕੈਂਪ ਵਿਚ ਸ. ਜਸਵਿੰਦਰ ਸਿੰਘ ਬਾੜਾ, ਸ. ਸੁਰਜੀਤ ਸਿੰਘ, ਸ. ਕੁਲਬੀਰ ਸਿੰਘ, ਸ. ਮਲਕੀਤ ਸਿੰਘ ਰੋੜਕੇਲਾ, ਸ. ਰਣਜੀਤ ਸਿੰਘ, ਸ. ਗੁਰਮੀਤ ਸਿੰਘ ਰੋੜਕੇਲਾ ਅਤੇ ਸਿੱਖ ਕੌਂਸਲ ਸੰਬਲਪੁਰ ਦੇ ਸਕੱਤਰ ਸ. ਗੀਤਮ ਸਿੰਘ ਨੇ ਦਿਨ-ਰਾਤ ਮਿਹਨਤ ਕਰਕੇ ਸਫਲ ਬਣਾਇਆ।

## ਯੂ.ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਅੰਮ੍ਰਿਤ-ਸੰਚਾਰ

ਯੂ.ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਮਿਤੀ ੮-੬-੧੦ ਨੂੰ ਗੁਰਦੁਆਰਾ ਸੰਤ ਸਭਾ ਨਗੀਨਾ ਜ਼ਿਲ੍ਹਾ ਬਿਜਨੌਰ ਵਿਖੇ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਸ੍ਰੀ ਗੁਰੂ ਸਿੰਘ ਸਭਾਵਾਂ ਬਿਜਨੌਰ, ਨਗੀਨਾ, ਧਾਮਪੁਰ, ਨਜੀਬਾਬਾਦ ਆਦਿ ਥਾਵਾਂ ਤੋਂ ਸਿੱਖ ਸੰਗਤਾਂ ਵੱਡੀ ਗਿਣਤੀ ਵਿਚ ਹਾਜ਼ਰ ਹੋਈਆਂ ਅਤੇ ਭਾਰੀ ਅੰਮ੍ਰਿਤ ਸੰਚਾਰ ਕੀਤਾ ਗਿਆ, ਜਿਸ ਵਿਚ ੮੨ ਪ੍ਰਾਣੀ ਖੰਡੇ ਦੀ ਪਾਹੁਲ ਲੈ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਅਤੇ ਕਕਾਰਾਂ ਦੀ ਭੇਟਾ ਰਹਿਤ ਸੇਵਾ ਸਿੱਖ ਮਿਸ਼ਨ ਹਾਪੁੜ ਵੱਲੋਂ ਕੀਤੀ ਗਈ। ਸ. ਸੁਖਮੀਤ ਸਿੰਘ ਕਾਦੀਆਂ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਾਜ਼ਰੀ ਭਰਦਿਆਂ ਸੰਗਤਾਂ ਨੂੰ ਗੁਰੂ ਵਾਲੇ ਬਣਨ ’ਤੇ ਵਧਾਈ ਦਿੱਤੀ ਗਈ ਤੇ ਗੁਰੂ-ਸ਼ਬਦ ਨਾਲ ਜੁੜਨ ਦੀ ਪ੍ਰੇਰਨਾ ਦਿੱਤੀ ਗਈ। ਮਿਸ਼ਨ ਵੱਲੋਂ ਪਹੁੰਚੇ ਪ੍ਰਚਾਰਕਾਂ, ਰਾਗੀ ਸਿੰਘਾਂ, ਕਵੀਸ਼ਰ ਜਥਿਆਂ ਵੱਲੋਂ ਸੰਗਤਾਂ ਨੂੰ ਗੁਰੂ ਜਸ ਸੁਣਾ ਕੇ ਨਿਹਾਲ ਕੀਤਾ ਗਿਆ। ਇੰਚਾਰਜ ਗਿਆਨੀ ਸੁਖਦੇਵ ਸਿੰਘ ਤੁੜ ਵੱਲੋਂ ਆਈਆਂ ਹੋਈਆਂ ਸੰਗਤਾਂ, ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਅਤੇ ਸਮੂਹ ਸਿੰਘ ਸਭਾਵਾਂ ਦਾ ਧੰਨਵਾਦ ਕੀਤਾ ਗਿਆ। ਠੰਡੇ ਮਿੱਠੇ ਜਲ ਦੀ ਛਬੀਲ ਤੇ ਗੁਰੂ ਕਾ ਲੰਗਰ ਅਤੁੱਟ ਵਰਤਦਾ ਰਿਹਾ।

## ਸਿੱਖ ਮਿਸ਼ਨ ਹਰਿਆਣਾ ਵੱਲੋਂ ਗੁਰਮਤਿ ਪ੍ਰਸਾਰ ਲਹਿਰ

ਸਿੱਖ ਮਿਸ਼ਨ ਹਰਿਆਣਾ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਹੋਇਆਂ ਗੁਰਦੁਆਰਾ ਸ੍ਰੀ ਲਖਨੌਰ ਸਾਹਿਬ ਪਾਤਿ: ਦਸਵੀਂ, ਅੰਬਾਲਾ ਵਿਖੇ ੧੪ ਮਈ ੨੦੧੦ ਨੂੰ ਅੰਮ੍ਰਿਤ ਸੰਚਾਰ ਕਰਵਾਇਆ ਗਿਆ, ਜਿਸ ਵਿਚ ੧੩ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ੧ ਜੂਨ ਤੋਂ ੨੦ ਜੂਨ ਤਕ ਕੁਰੂਕਸ਼ੇਤਰ ਜ਼ਿਲ੍ਹੇ ਦੇ ਵੱਖ-ਵੱਖ ਦਸ ਸੈਂਟਰ ਬਣਾ ਕੇ ਪੰਜਾਬੀ ਸਿਖਲਾਈ ਕੈਂਪ ਲਗਾਇਆ ਗਿਆ, ਜਿਸ ਵਿਚ ੪੦੦ ਬੱਚਿਆਂ ਨੇ ਭਾਗ ਲਿਆ। ੨੦ ਜੂਨ ਨੂੰ ਗੁਰਦੁਆਰਾ ਸਾਹਿਬ ਪਾਤਿ: ਛੇਵੀਂ (ਕੁਰੂਕਸ਼ੇਤਰ) ਵਿਖੇ ਇਕ ਗੁਰਮਤਿ ਸਮਾਗਮ ਆਯੋਜਿਤ ਕੀਤਾ ਗਿਆ। ਇਸ ਕੈਂਪ ਵਿਚ ਭਾਗ ਲੈਣ ਵਾਲੇ ਬੱਚਿਆਂ ਨੇ ਵਾਰੀ-ਵਾਰੀ ਸਟੇਜ ’ਤੇ ਸ਼ਬਦ-ਕੀਰਤਨ, ਗੁਰਮਤਿ ਕਵਿਤਾਵਾਂ, ਸਾਖੀਆਂ, ਲੈਕਚਰ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਅਤੇ ‘ਸਰਹਿੰਦ ਫਤਹਿ’ ਨਾਲ ਸੰਬੰਧਿਤ ਵਿਚਾਰਾਂ ਨਾਲ ਸੰਗਤਾਂ

ਨੂੰ ਨਿਹਾਲ ਕੀਤਾ। ਸਿੱਖ ਮਿਸ਼ਨ ਹਰਿਆਣਾ-ਹਿਮਾਚਲ ਦੇ ਇੰਚਾਰਜ ਸ. ਕਿਰਪਾਲ ਸਿੰਘ ਨੇ ਸੰਗਤਾਂ ਨੂੰ ਪੰਜਾਬੀ ਭਾਸ਼ਾ ਦੀ ਮਹਾਨਤਾ ਬਾਰੇ ਦੱਸਿਆ ਅਤੇ ਪੰਜਾਬੀ ਸਿਖਲਾਈ ਦੀਆਂ ਕਲਾਸਾਂ ਵਿਚ ਭਾਗ ਲੈਣ ਵਾਲੇ ਬੱਚਿਆਂ ਦੀ ਹੌਸਲਾ ਅਫ਼ਜ਼ਾਈ ਕੀਤੀ। ਪ੍ਰਿੰ. ਨਿਰਮਲ ਕੌਰ ਅਤੇ ਉਨ੍ਹਾਂ ਦੇ ਸਹਿਯੋਗੀ ਟੀਚਰਾਂ ਦਾ ਵੀ ਧੰਨਵਾਦ ਕੀਤਾ। ਇਸੇ ਤਰ੍ਹਾਂ ਮਿਤੀ ੨੬ ਜੂਨ ਨੂੰ ਗੁਰਦੁਆਰਾ ਸਾਹਿਬ ਪਤਾਲਪੁਰੀ, ਪਿੰਡ ਸਮਾਲ ਖਾਂ ਨੇੜੇ ਲਾਡਵਾ (ਕੁਰੂਕਸ਼ੇਤਰ) ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ, ਜਿਸ ਵਿਚ ੫੨ ਪ੍ਰਾਣੀ ਅੰਮ੍ਰਿਤਪਾਨ ਕਰਕੇ ਗੁਰੂ ਵਾਲੇ ਬਣੇ। ੨੭ ਜੂਨ ਨੂੰ ਐਸ.ਡੀ. ਕਾਲਜ ਫਾਰ ਵਿਮੈਨ ਹਾਂਸੀ ਵਿਖੇ ਵਿਸ਼ਾਲ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਭਾਈ ਹਰਪਾਲ ਸਿੰਘ ਕਥਾਵਾਚਕ, ਭਾਈ ਤਾਰਬਲਬੀਰ ਸਿੰਘ ਰਾਗੀ ਜਥਾ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਅਤੇ ਢਾਡੀ ਕਥਾ ਭਾਈ ਮੋਹਨ ਸਿੰਘ ਬਡਾਨਾ ਨੇ ਸੰਗਤਾਂ ਨੂੰ ਕਥਾ, ਕੀਰਤਨ ਅਤੇ ਢਾਡੀ ਵਾਰਾਂ ਨਾਲ ਨਿਹਾਲ ਕੀਤਾ। ਇਸ ਸਮਾਗਮ ਵਿਚ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਭਰਪੂਰ ਸਿੰਘ ਖਾਲਸਾ ਮੈਂਬਰ ਧਰਮ ਪ੍ਰਚਾਰ ਕਮੇਟੀ ਉਚੇਚੇ ਤੌਰ ’ਤੇ ਪੁੱਜੇ। ਅੰਮ੍ਰਿਤ-ਸੰਚਾਰ ਪ੍ਰੋਗਰਾਮ ਕਰਵਾਇਆ ਗਿਆ, ਜਿਸ ਵਿਚ ੨੧ ਪ੍ਰਾਣੀ ਅੰਮ੍ਰਿਤਪਾਨ ਕਰਕੇ ਗੁਰੂ ਵਾਲੇ ਬਣੇ। ਲੋੜਵੰਦਾਂ ਨੂੰ ਸਿੱਖ ਮਿਸ਼ਨ ਵੱਲੋਂ ਭੇਟਾ ਰਹਿਤ ਕਕਾਰ ਦਿੱਤੇ ਗਏ।

## ਸਬ-ਆਫਿਸ ਧਰਮ ਪ੍ਰਚਾਰ, ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ) ਵੱਲੋਂ ਅੰਮ੍ਰਿਤ-ਸੰਚਾਰ

ਸਤਿਕਾਰਯੋਗ ਸਿੰਘ ਸਾਹਿਬ ਜਥੇਦਾਰ ਬਲਵੰਤ ਸਿੰਘ ਨੰਦਗੜ੍ਹ ਦੀ ਰਹਿਨੁਮਾਈ ਤੇ ਦਿਸ਼ਾ-ਨਿਰਦੇਸ਼ਨਾ ਅਨੁਸਾਰ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਪੰਜ ਪਿਆਰੇ ਸਾਹਿਬਾਨ ਨੇ ਵੱਖ-ਵੱਖ ਸ਼ਹਿਰਾਂ, ਕਸਬਿਆਂ ਅਤੇ ਪਿੰਡਾਂ ਵਿਚ ਕੀਤੇ ਗਏ ਗੁਰਮਤਿ ਸਮਾਗਮਾਂ ਅਤੇ ਅੰਮ੍ਰਿਤ-ਸੰਚਾਰ ਸਮੇਂ ਮਿਤੀ ੧ ਅਕਤੂਬਰ ੨੦੦੯ ਤੋਂ ੩੦ ਜੂਨ ੨੦੧੦ ਤਕ ੭੪੭੪ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ। ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਲੋੜਵੰਦਾਂ ਨੂੰ ਕਕਾਰ ਅਤੇ ਲਿਟਰੇਚਰ ਭੇਟਾ ਰਹਿਤ ਦਿੱਤਾ ਗਿਆ।

## ਕਾਦੀਆਂ ਵਿਖੇ ਮਹਾਨ ਢਾਡੀ ਤੇ ਕਵੀ-ਦਰਬਾਰ

ਜਥੇਦਾਰ ਗੁਰਿੰਦਰਪਾਲ ਸਿੰਘ ਗੋਰਾ ਮੈਂਬਰ ਸ਼੍ਰੋਮਣੀ ਕਮੇਟੀ ਦੇ ਉਪਰਾਲੇ ਸਦਕਾ ਸੰਗਤਾਂ ਦੇ ਸਹਿਯੋਗ ਨਾਲ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਰਹਿੰਦ ਫਤਹਿ ਦਿਵਸ ਦੇ ੩੦੦ ਸਾਲਾ ਨੂੰ ਸਮਰਪਿਤ ਮਹਾਨ ਢਾਡੀ ਤੇ ਕਵੀ ਦਰਬਾਰ ੩੦ ਮਾਰਚ ਸ਼ਾਮ ਨੂੰ ਕਰਵਾਇਆ ਗਿਆ। ਭਾਈ ਸੁਖਦੇਵ ਸਿੰਘ ਹੈੱਡ ਗ੍ਰੰਥੀ, ਗੁਰਦੁਆਰਾ ਸ੍ਰੀ ਅੱਚਲ ਸਾਹਿਬ ਨੇ ਰਹਿਰਾਸ ਸਾਹਿਬ ਦਾ ਪਾਠ ਕਰਕੇ ਸਮਾਗਮ ਦੀ ਅਰੰਭਤਾ ਕੀਤੀ ਅਤੇ ਭਾਈ ਰਣਜੀਤ ਸਿੰਘ ਕਥਾਵਾਚਕ ਗੁਰਦੁਆਰਾ ਸ੍ਰੀ ਕੰਧ ਸਾਹਿਬ ਨੇ ਅਰਦਾਸ ਕਰਕੇ ਹੁਕਮਨਾਮਾ ਸਰਵਣ ਕਰਵਾਇਆ। ਉਪਰੰਤ ਨੌਜਵਾਨ ਨਿਸ਼ਕਾਮ ਜਥਾ ਨੇ ਨਾਮ ਸਿਮਰਨ ਕਰਕੇ ਸੰਗਤਾਂ ਨੂੰ ਗੁਰੂ ਸਾਹਿਬ ਨਾਲ ਜੋੜਿਆ। ਇਸੇ ਦੌਰਾਨ ਭਾਈ ਤਰਸੇਮ ਸਿੰਘ ਦਰਦੀ ਢਾਡੀ ਜਥਾ, ਬੀਬੀ ਮਨਿੰਦਰਜੀਤ ਕੌਰ ਐਮ.ਏ. ਮਲੇਰਕੋਟਲੇ ਵਾਲੀਆਂ ਬੀਬੀਆਂ ਦਾ ਢਾਡੀ ਜਥਾ, ਪ੍ਰਿੰਸੀਪਲ ਚੰਨਣ ਸਿੰਘ ਚਮਨ ਹਰਿਗੋਬਿੰਦਪੁਰੀ ਕਵੀ, ਗਿਆਨੀ ਸੁਰਜੀਤ ਸਿੰਘ ਵਾਰਿਸ ਢਾਡੀ ਜਥਾ ਵਾਰਾਂ ਸੁਣਾ ਕੇ ਸੰਗਤਾਂ ਨੂੰ ਗੁਰ-ਇਤਿਹਾਸ ਤੋਂ ਜਾਣੂ ਕਰਾਇਆ। ਇਸ ਮੌਕੇ ’ਤੇ ਜਥੇਦਾਰ

ਗੁਰਿੰਦਰਪਾਲ ਸਿੰਘ ਗੋਰਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਗੁਰਸ਼ਰਨ ਸਿੰਘ ਮੈਂਬਰ ਵਰਕਿੰਗ ਕਮੇਟੀ, ਸ. ਕਰਤਾਰ ਸਿੰਘ, ਡਾ. ਗੁਰਤਿੰਦਰਪਾਲ ਸਿੰਘ ਜ਼ਿਲ੍ਹਾ ਪ੍ਰਚਾਰ ਸਕੱਤਰ ਆਦਿ ਨੇ ਆਏ ਸਮੂਹ ਜਥਿਆਂ ਨੂੰ ਸਿਰਪਾਉ ਤੇ ਸ੍ਰੀ ਸਾਹਿਬ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ।

## ਸ੍ਰੀ ਅਨੰਦਪੁਰ ਸਾਹਿਬ ਵਿਖੇ ਸਿਰਜਨਾ ਕੈਂਪ

ਅਕਾਲ ਪੁਰਖ ਕੀ ਫੌਜ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਥਾਨਕ ਗੁਰਮਤਿ ਸਾਗਰ ਟਰੱਸਟ ਵਿਖੇ ੨੭ ਜੂਨ ਤੋਂ ੪ ਜੁਲਾਈ ਤਕ ਸਿਰਜਨਾ ਕੈਂਪ ਲਗਾਇਆ ਗਿਆ। ਜਿਸ ਵਿਚ ਬੱਚਿਆਂ ਨੂੰ ਗੁਰਬਾਣੀ, ਸਿੱਖ ਇਤਿਹਾਸ, ਸਿੱਖ ਰਹਿਤ ਮਰਯਾਦਾ ਤੋਂ ਇਲਾਵਾ ਪ੍ਰਸਨੈਲਿਟੀ ਡਿਵੈਲਪਮੈਂਟ, ਗਲੋਬਲ ਵਾਰਮਿੰਗ, ਕੈਰੀਅਰ ਗਾਈਡੈਂਸ, ਸਰੀਰਿਕ ਤੰਦਰੁਸਤੀ ਆਦਿ ਬਾਰੇ ਜਾਣਕਾਰੀ ਦਿੱਤੀ ਗਈ। ਇਸ ਤੋਂ ਇਲਾਵਾ ਬੱਚਿਆਂ ਨੂੰ ਸ੍ਰੀ ਅਨੰਦਪੁਰ ਸਾਹਿਬ ਦੇ ਪੰਜਾਂ ਕਿਲ੍ਹਿਆਂ, ਗੁਰਦੁਆਰਾ ਗੁਰੂ ਕਾ ਲਾਹੌਰ, ਬਿਭੌਰ ਸਾਹਿਬ ਆਦਿ ਦੇ ਦਰਸ਼ਨ ਵੀ ਕਰਵਾਏ ਗਏ। ਇਸ ਕੈਂਪ ਵਿਚ ਲਗਭਗ ੪੦੦ ਦੇ ਕਰੀਬ ਬੱਚਿਆਂ ਤੇ ਨੌਜਵਾਨਾਂ ਨੇ ਭਾਗ ਲਿਆ ਜਿਨ੍ਹਾਂ ਵਿੱਚੋਂ ਸੇਵਾ, ਗਤਕਾ, ਲੈਕਚਰ, ਪਰੇਡ, ਦਸਤਾਰ, ਵਿਚਾਰ ਵਿਚ ਵਧੀਆ ਕਾਰਗੁਜ਼ਾਰੀ ਦਿਖਾਉਣ ਵਾਲੇ ਬੱਚਿਆਂ ਨੂੰ ਚੁਣ ਕੇ ਸਪੈਸ਼ਲ ਸਨਮਾਨਿਤ ਕੀਤਾ ਗਿਆ। ਕੈਂਪ ਤੋਂ ਪ੍ਰਭਾਵਿਤ ਹੋ ਕੇ ਬੱਚਿਆਂ ਨੇ ਕੇਸ ਰੱਖਣ ਦਾ ਪ੍ਰਣ ਕੀਤਾ ਅਤੇ ਬਹੁਤ ਸਾਰੇ ਬੱਚਿਆਂ ਨੇ ਦਸਤਾਰਾਂ ਸਜਾਉਣ ਦਾ ਪ੍ਰਣ ਲਿਆ। ਸਾਰੇ ਬੱਚਿਆਂ ਨੂੰ ਸ਼ੀਲਡਾਂ ਅਤੇ ਸਰਟੀਫਿਕੇਟ ਦੇ ਕੇ ਸਨਮਾਨਿਤ ਕੀਤਾ ਗਿਆ। ਇਹ ਸਮੁੱਚਾ ਕੈਂਪ ਅਕਾਲ ਪੁਰਖ ਕੀ ਫੌਜ ਸੰਸਥਾ ਦੇ ਕੋਆਰਡੀਨੇਟਰ ਸ. ਜਸਵਿੰਦਰ ਸਿੰਘ ਐਡਵੋਕੇਟ, ਮੈਂਬਰ ਸ਼੍ਰੋਮਣੀ ਕਮੇਟੀ ਅਤੇ ਪ੍ਰੋ. ਮਨਜੀਤ ਸਿੰਘ ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਹੇਠ ਚੱਲਿਆ। ਇਸ ਤੋਂ ਇਲਾਵਾ ਸ. ਬਲਵਿੰਦਰ ਸਿੰਘ ਜੌੜਾ ਮੀਤ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਹਰਪ੍ਰੀਤ ਸਿੰਘ, ਸ. ਬਲਪ੍ਰੀਤ ਸਿੰਘ ਨੇ ਕੈਂਪ ਦੌਰਾਨ ਅਹਿਮ ਸੇਵਾਵਾਂ ਨਿਭਾਈਆਂ। ਸਮੁੱਚੇ ਕੈਂਪ ਦੌਰਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਮੈਨੇਜਰ ਸ. ਜਵਾਹਰ ਸਿੰਘ ਨੇ ਭਰਪੂਰ ਸਹਿਯੋਗ ਦਿੱਤਾ। ਕੈਂਪ ਦੌਰਾਨ ਪੰਥਕ ਵਿਦਵਾਨਾਂ ਭਾਈ ਹਰਪਾਲ ਸਿੰਘ ਮੁਖ ਗ੍ਰੰਥੀ ਸ੍ਰੀ ਫਤਹਿਗੜ੍ਹ ਸਾਹਿਬ, ਭਾਈ ਨਿਰਮਲਜੀਤ ਸਿੰਘ ਛੇਹਰਟਾ ਸਾਹਿਬ, ਗਿਆਨੀ ਕੇਵਲ ਸਿੰਘ ਸਾਬਕਾ ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ, ਪ੍ਰੋ. ਬਲਜਿੰਦਰ ਸਿੰਘ ਖਾਲਸਾ ਕਾਲਜ ਅੰਮ੍ਰਿਤਸਰ, ਡਾ. ਜਗਮਨਦੀਪ ਸਿੰਘ, ਜਥੇਦਾਰ ਤਰਲੋਚਨ ਸਿੰਘ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਨੇ ਬੱਚਿਆਂ ਨਾਲ ਵਿਚਾਰ ਸਾਂਝੇ ਕੀਤੇ। ਸਮੁੱਚੇ ਕੈਂਪ ਦੌਰਾਨ ਭਾਈ ਸਰਬਜੀਤ ਸਿੰਘ ਢੋਟੀਆਂ, ਭਾਈ ਜਸਪਾਲ ਸਿੰਘ ਬੱਲ ਸਰਾਂ, ਭਾਈ ਅਮਰਜੀਤ ਸਿੰਘ ਜੰਡੀ ਪ੍ਰਚਾਰਕ ਸਾਹਿਬਾਨ ਅਤੇ ਅਕਾਲ ਪੁਰਖ ਕੀ ਫੌਜ ਦੇ ਸਮੂਹ ਮੈਂਬਰਾਨ ਨੇ ਤਨਦੇਹੀ ਨਾਲ ਸੇਵਾ ਨਿਭਾਈ।

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੮-੨੦੧੦*